# ਨੂਰੀ ਬਾਲਮ



ਪ੍ਰਕਾਸ਼ਕ—

ਭਾਈ ਬੂਟਾ ਸਿੰਘ ਪ੍ਰਤਾਪ ਸਿੰਘ 'ਬਾਲਮ'
ਪੁਸਤਕਾਂ ਵਾਲੇ ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

੧ ਓ ਸਤਿਗੁਰ ਪ੍ਰਸਾਦਿ ॥

# ਨੂਰੀ ਬਾਲਮ

* * *

--ਲੇਖਕ--

ਸੰਤ ਕਰਮ ਸਿੰਘ "ਬਾਲਮ"

-ਪ੍ਰਕਾਸ਼ਕ-

ਭਾਈ ਬੂਟਾ ਸਿੰਘ ਪ੍ਰਤਾਪ ਸਿੰਘ

ਪੁਸਤਕਾਂ ਵਾਲੇ, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

ਭੇਟਾ੩) ਰੁਪੈ

ਲੇਖਕ—
ਸੰਤ ਕਰਮ ਸਿੰਘ 'ਬਾਲਮ'
ਬਾਲਮ ਨਿਵਾਸ ਗੁਰੂ ਨਾਨਕ ਨਗਰ, ਡਾਕਖਾਨਾ
ਤਿਲਕ ਨਗਰ, ਨਵੀਂ ਦਿਲੀ—18



ਮੁਲ ਤਿੰਨ ਰੁਪੈ

ਪਹਿਲੀ ਵਾਰ ੧੯੬੯ ੧੦੦੦

ਛਾਪਣ ਵਾਲੇ :
ਹਰਿੰਦਰ ਸਿੰਘ ਗ੍ਰੋਵਰ
ਧਾਰਮਕ ਪ੍ਰਿੰਟਿੰਗ ਪ੍ਰੈਸ,
ਅੰਮ੍ਰਿਤਸਰ।

ਗਿਆਨੀ ਮਹਿੰਦਰ ਸਿੰਘ ਪ੍ਰੇਮੀ
WZ-241 ਗੁਰੂ ਨਾਨਕ ਨਗਰ
ਨਵੀਂ ਦਿੱਲੀ 18

## *ਸਮਰਪਣ*

ਸ੍ਰੀ ਸਤਗੁਰੂ ਰਾਮ ਸਿੰਘ ਜੀ ਨੂੰ
ਜੋ ਮੇਰੇ ਗੀਤਾਂ ਦੀ
ਹੋਂਦ ਹਨ।

# ਤਤਕਰਾ


| | | | |
|---|---|---|---|
| ਕਾਕਾ ਪੜ੍ਹਨੇ ਪਿਆ | ੫ | ਬੇ ਮਿਸਾਲ ਕੁਰਬਾਨੀ | ੩੮ |
| ਰੁਬਾਈ | ੬ | ਜੇ ਨਹੀਂ ਨਾਮ ਪਲੇ | ੪੬ |
| ਗੀਤ | ੮ | ਬਚਾ | ੪੮ |
| ਰੁਬਾਈ | ੧੦ | ਅਜ ਕੇ ਬ੍ਰਾਹਮਣ ਵੇਖ ਕੇ | ੫੧ |
| ਤੁਲਸਾਂ | ੧੨ | ਰਬ ਨੂੰ ਦੋਸ਼ ਲਗਾਏ | ੫੨ |
| ਰੁਬਾਈ | ੧੩ | ਦੋਹਰੇ | ੫੩ |
| ਗੀਤ | ੧੪ | ਕਵੀ ਦਰਬਾਰ | ੫੫ |
| ਰੁਬਾਈ | ੧੫ | ਪ੍ਰੇਮ ਪਾਂਧੀ ਨੂੰ | ੫੮ |
| ਸ੍ਰੀ ਗੁਰੂ ਰਾਮ ਸਿੰਘ ਜੀ | ੧੬ | ਗਭਰੂ | ੫੯ |
| ਵਿਣ ਕਰਮਾਂ ਕਿਛ | | ਬਿਰਹਨ | ੬੦ |
| ਪਾਈਏ ਨਾਹੀ | ੧੭ | ਬੀਤੀ ਦੀ ਯਾਦ | ੬੨ |
| ਪਿਆਰ ਪੇਚੇ | ੨੦ | ਨਸ਼ੀਲੀਆਂ ਰੂਹਾਂ | ੬੫ |
| ਜੋ ਆਇਆ ਸੋ ਚਲਸੀ | ੨੩ | ਫੁਲ ਨੂੰ | ੭੦ |
| ਗੀਤ | ੨੩ | ਕਲਜੁਗੀ ਪੁਤਰ | ੭੨ |
| ਬਾਜੀ ਹਾਰ ਗਏ | ੨੫ | ਬੁੜਾਪਾ | ੭੫ |
| ਗੀਤ | ੨੫ | ਝਗੜਾ | ੭੬ |
| ਕਬਰ ਦੀ ਅਵਾਜ | ੨੭ | ਮੱਖੀ ਚੂਸ | ੮੧ |
| ਗੀਤ | ੨੮ | ਲੱਕੜੀ ਦਾ | ੮੮ |
| ਬਾਈ ਧਾਰ ਦੇ ਰਾਜੇ | | ਗੁਰੂ ਨਾਨਕ | ੯੧ |
| ਸ੍ਰੀ ਗੁਰੂ ਗੋਬਿੰਦ ਸਿੰਘ ਜੀ | ੩੦ | ਜੇ ਦੁਨੀਆਂ ਵਿਚ ਪਿਆਰ | |
| ਜੋਗਾ ਸਿੰਘ | ੩੨ | ਨਾ ਹੁੰਦਾ | ੯੬ |
| ਅਖੀਆਂ | ੩੪ | ਅੰਮ੍ਰਿਤ ਅਭਿਲਾਸ਼ੀ | ੯੮ |
| ਸਤਿ ਗੁਰੂ ਰਾਮ ਸਿੰਘ ਜੀ | ੩੬ | ਦਲੀਲ | ੧੦੩ |


-o-

# * ਕਾਕਾ ਪੜਨੇ ਪਿਆ *

ਮੈਂ ਕਿਆ ਜੀ ਕਾਕੇ ਨੂੰ ਮੌਲਵੀ ਪਾਸ ਹੀ ਪੜਨ ਛਡ ਆਈਏ ਮਾਤਾ ਤ੍ਰਿਪਤਾ ਨੇ ਆਪਨੇ ਸਿਰ ਤਾਜ ਮਹਿਤਾ ਕਾਲੂ ਨੂੰ ਕਿਹਾ—ਮਹਿਤਾ ਜੀ ਸੁਣ ਕੇ ਕਹਿਣ ਲਗੇ ਬਸ ਬਸ ਤੇਰਾ ਪੁਤਰ ਜਿਵੇਂ ਪੰਡਤ ਪਾਸੋਂ ਸੰਸਕ੍ਰਿਤ ਦਾ ਪੰਡਤ ਬਣ ਕੇ ਆਗਿਆ ਹੈ, ਉਸੇ ਤਰ੍ਹਾਂ ਮੌਲਵੀ ਪਾਸੋਂ ਵੀ ਮੁਨਸ਼ੀ ਫਾਜ਼ਲ ਕਰ ਆਵੇਗਾ ਮੇਹਰਬਾਨੀ ਕਰ ਤੇ ਆਪ ਨੇ ਛਿੰਦੇ ਨੂੰ ਕਿਸੇ ਹੋਰ ਕੰਮ ਲਾ ਅਸਾਂ ਕਿਹਾ ਸੀ ਘਰ ਪੁਤਰ ਜੰਮਿਆ ਕੁਝ ਕਰੇਗਾ ਸਾਡਾ ਵੀ ਜਗ ਉਤੇ ਨਾਮ ਰੌਸ਼ਨ ਕਰੇਗਾ ਨਹੀਂ ਨਹੀਂ ਬਿਲਕੁਲ ਨਹੀਂ ਨਾ ਏਹੇ ਪੜ੍ਹ ਸਕਦਾ ਹੈ ਤੇ ਨਾ ਪੜਨੇ ਪਾਨਾ ਹੈ ਬਹੁਤ ਖਿਜ ਕੇ ਮਹਿਤਾ ਜੀ ਨੇ ਕ੍ਰਿਹਾ–

ਜੀ ਤੁਸੀਂ ਤਾਂ ਕਾਕੇ ਦੇ ਮਗਰ ਹਥ ਧੋ ਕੇ ਪੈ ਗਏ ਜੇ ਕੀ ਹੋਇਆ ਅਜੇ ਬਚਾ ਹੈ ਜਦੋਂ ਵਡਾ ਹੋਵੇਗਾ ਆਪੇ ਸਮਝ ਜਾਏਗਾ, ਤ੍ਰਿਪਤਾ ਨੇ ਅਰਜ਼ ਕੀਤੀ ਲਓ ਆਹ ਸਵਾ ਰੁਪਿਆ ਤੇ ਆਹਾ ਪਤਾਸੇ ਪ੍ਰਸ਼ਾਦ ਵਾਸਤੇ ਤੇ ਜਾਓ ਕਾਕਾ ਮੌਲਵੀ ਪਾਸ ਪੜਨੇ ਪਾ ਆਓ !

ਸੁਣ ਕੇ ਮਹਿਤਾ ਜੀ ਬੜੇ ਗੁਸੇ ਨਾਲ ਉਠ ਓਏ ਨਾਨਕਾ ਫੜ ਬਸਤਾ ਤੇ ਲੈ ਪਟੀ ਪਾ ਜੁਤੀ ਤੇ ਲਗ ਅਗੇ–ਦੋਵੇਂ ਹੀ ਪਿਓ ਪੁਤਰ ਮਸੀਤੇ ਮੌਲਵੀ ਦੇ ਪਾਸ ਆਏ ਮੌਲਵੀ ਵੇਖ ਕੇ

ਝਟ ਖੜਾ ਹੋ ਗਿਆਂ ਕੇ ਸਾਡੇ ਮਾਲਕ ਰਾਏ ਬੁਲਾਰ ਦੇ ਆਮ ਮੁਖਤਿਆਰ ਮਹਿਤਾ ਜੀ ਆ ਰਹੇ ਹਨ—ਬੜੇ ਪ੍ਰੇਮ ਨਾਲ ਕਿਹਾ, ਆਓ ਮਹਿਤਾ ਜੀ ! ਬਿਸਮਿਲਾ ਹਜ਼ੂਰ ਦਾ ਕਿਸ ਤਰ੍ਹਾਂ ਆਨਾ ਹੋਇਆ ਮੌਲਵੀ ਨੇ ਹਥ ਜੋੜ ਕੇ ਪੁਛਿਆ :—

ਮਹਿਤਾ ਜੀ ਨੇ ਕਿਹਾ ਮੌਲਵੀ ਜੀ ਆਹਾ ਲੌ ਸਵਾ ਰੁਪਿਆ ਤੇ ਆਹਾ ਲਵੋ ਪਤਾਸੇ ਤੇ ਨਾਨਕ ਨੂੰ ਆਪਣਾ ਬਚਾ ਪੜ੍ਹਾਉਣਾ।

ਮੌਲਵੀ ਨੇ ਚਾਈ ਚਾਈ ਪ੍ਰਸ਼ਾਦ ਵਰਤਾਇਆ ਮਹਿਤਾ ਜੀ ਪ੍ਰਸ਼ਾਦ ਲੈ ਕੇ ਘਰ ਆ ਗਿਆ।

ਪਿਛੋਂ ਮੌਲਵੀ ਨੇ ਕਿਹਾ ਬੇਟਾ ਨਾਨਕ ਆ ਪੜ੍ਹ ਜਿਸ ਤਰ੍ਹਾਂ ਮੈਂ ਕਾਹਾਂਗਾ ਉਸੇ ਤਰ੍ਹਾਂ ਪੜ੍ਹੀਂ-ਨਾਨਕ ਨੇ ਕਿਹਾ—ਅਛਾ ਮੌਲਵੀ ਜੀ, ਮੌਲਵੀ ਨੇ ਕਿਹਾ, ਕਹੋ ਅਲਫ, ਨਾਨਕ ਨੇ ਕਿਹਾ ਅਲਫ ਮੌਲਵੀ ਨੇ ਕਿਹਾ ਕਹੋ ਬੇ, ਨਾਨਕ ਕਹੋ ਨਾਨਕ ਚੁਪ ਮੌਲਵੀ ਕਹਿੰਦਾ ਨਾਨਕ ਕਹੋ ਬੇ ਕਿਉਂ ਨਹੀਂ ਕਹਿੰਦਾ—

ਨਾਨਕ ਨੇ ਕਿਹਾ ਮੌਲਵੀ ਜੀ ਮੈਂ ਤਾਂ ਅਲਫ ਪੜਾਂਗਾਂ ਬੇ ਨਹੀਂ ਪੜ੍ਹਨੀ ਮੇਰਾ ਬੇ ਨਾਲ ਕੋਈ ਵਾਸਤਾ ਨਹੀਂ ਮੈਂ ਅਲਫ ਪੜ੍ਹਨਾ ਹੈ :—

## ਰੁਬਾਈ

ਅਲਫ ਪੜਨਾ ਹੈ ਮੁਝੇ ਬੇ ਮੀਆਂ ਬੇਕਾਰ ਹੈ।
ਬੇ ਬਗ਼ਾਵਤ ਹੈ ਖ਼ੁਦਾ ਕੀ ਬੇ ਸੇ ਦਿਲ ਬੇਜ਼ਾਰ ਹੈ।

ਅਲਫ ਅਲਾ ਅਲਾ ਵਾਲੇ ਅਲਾ ਬਿਨ ਪੜਤੇ ਨਹੀਂ
ਅਲਫ ਉਲਫਤ ਹੈ ਅਲਾ ਕੀ ਅਲਫ ਹੀ ਦਰਕਾਰ ਹੈ।

ਸੁਣ ਕੇ ਮੌਲਵੀ ਬਹੁਤ ਹੈਰਾਨ ਹੋਇਆ ਅਤੇ ਕਹਿਨ ਲਗਾ ਨਾਨਕ ਤੈਨੂੰ ਅਲਫ ਇਤਨਾ ਕਿਉਂ ਪਿਆਰਾ ਲਗਦਾ ਹੈ।

ਨਾਨਕ ਨੇ ਕਿਸੇ ਰੰਗ ਵਿਚ ਆਕੇ ਮੌਲਵੀ ਨੂੰ ਕਿਹਾ–

## ਰੁਬਾਈ

ਅਲਫ ਸੇ ਅਲਾ ਬਨਾ ਅਲਾ ਸੇ ਬਨਾ ਆਸਮਾਂ।
ਆਸਮਾਂ ਕੇ ਹੈ ਉਪਰ ਜਿਸ ਕੇ ਦੋਨੋਂ ਹੈਂ ਜਾਹਾਂ।
ਦੋਨੋਂ ਜਹਾਂ ਕਾ ਪਾਤਸ਼ਾਹਾਂ ਅਰਸ਼ਾਦੇ ਕੁਨ ਜਿਸ ਨੇ ਕੀਆਂ
ਉਸ ਸੇ ਪਹਿਲੇ ਥਾ ਯਹੇ'ਬਾਲਮ'ਜੋ ਹੈ ਅਲਫ ਕਾ ਨਿਸ਼ਾਂ।

ਮੌਲਵੀ ਏਹੇ ਆਲਮਾਨਾਂ ਤਕਰੀਰ ਸੁਨ ਕੇ ਹੈਰਾਨ ਰਹਿ ਗਿਆ ਅਤੇ ਸਮਝ ਗਿਆ ਕੇ ਹੈ ਤਾਂ ਬਚਾ ਪਰ ਨੂਰੇ ਅਲਾ ਹੈ ਕੋਈ ਖਾਸ ਮੁਤਬਰਕ ਹਸਤੀ ਹੈ ਕਾਮਿਲ ਪੀਰ ਯਾ ਰਸੂਲ ਅਲਾ ਹੈ ਕੋਈ ਮਾਮੂਲੀ ਗਲ ਨਹੀਂ ਕੇ ਅਲਫ ਨੂੰ ਅਲਾ ਤੋਂ ਵੀ ਪਹਿਲੇ ਦਾ ਮਾਲਕ ਮਨਾ ਕੇ ਸਬੂਤ ਕਰਨਾ।

ਮੌਲਵੀ ਦੋਵੇਂ ਹਥ ਜੋੜ ਕੇ ਨਾਨਕ ਦੇ ਪੈਰੀ ਪੈ ਗਿਆ ਤੇ ਕਹਿਨ ਲਗਾ ਆਪ ਬਰਾਏ ਮੇਹਰਬਾਨੀ ਠੀਕ ਠੀਕ ਦਸੋਂ ਕੇ ਕੌਣ ਹੋ ਇਨਸਾਨ ਦੇ ਜਾਮੇ ਵਿਚ ਮੈਨੂੰ ਤਾਂ ਤੂੰ ਖੁਦਾ ਜਾਪਦਾ ਹੈਂ ਮੈਂ ਤੈਨੂੰ ਖੁਦਾ ਦਾ ਵਾਸਤਾ ਪਾ ਕੇ ਕਹਿੰਦਾ ਹਾਂ ਸਚ ਦਸ ਤੂੰ ਕੌਣ ਹੈ।

ਮੌਲਵੀ ਪਾਸੋਂ ਏ ਦਰਦ ਤੇ ਪਿਆਰ ਭਰੀ ਬੇਨਤੀ ਸੁਣ ਕੇ ਨਾਨਕ ਨੇ ਆਪਨਾ ਸਹੀ ਰੂਪ ਦਿਖਾਇਆ। ਮੌਲਵੀ ਨੇ ਵੇਖਦਿਆਂ ਨਾਲ ਕਹਿਨਾ ਸ਼ੁਰੂ ਕਰ ਦਿਤਾ ਨੂਰ ਖ਼ੁਦਾ ਤੂੰ ਵਾਹਦੂ ਲਾ ਸ਼ਰੀਕ ਹੈ ਤੂੰ ਨਬੀ ਹੈ ਤੂੰ ਕੋਹਿਤੂਰ ਹੈ ਤੂੰ ਖਲੀਲ ਨੂੰ ਬਚਾਨ ਵਾਲਾ ਹੈ ਤੇਰਾ ਘਰ ਅਰਸ਼ੇ ਬਰੀ ਪਰ ਹੈ ਤੂੰ ਰਬ ਹੈ ਸਭ ਦੁਨੀਆਂ ਤੇਰੀ ਖਦਮ ਹੈ ਤੂੰ ਪੜ੍ਹਨ ਨਹੀਂ ਸਗੋਂ ਪੜ੍ਹਾਨ ਆਇਆ ਹੈ–

## ਗੀਤ

ਤੂੰ ਹੈ ਰਬ ਦੀ ਸਹੋਂ ਰਬੀ ਅਵਤਾਰ ਨਾਨਕਾ।
ਤੇਰੇ ਵਿਚੋਂ ਹੁੰਦਾ ਰਬਾ ਦਾ ਦੀਦਾਰ ਨਾਨਕਾ।

ਤੇਰੇ ਹਥਾਂ 'ਚਿ ਹਸਤੀ ਅਖੀਆਂ 'ਚਿ ਮਸਤੀ।
ਜਿਸ ਦੇ ਵਲ ਤੂੰ ਤਕਾਇਆ ਤੇਰਾ ਹੋ ਕੇ ਮਰਸੀ।

ਤੇਰੇ ਨੈਨਾ ਵਿਚ ਪਿਆਰ ਦੀ ਬਹਾਰ ਨਾਨਕਾ।
ਤੇਰੇ ਵਿਚੋਂ ਹੁੰਦਾ ਰਬ ਦਾ ਦੀਦਾਰ ਨਾਨਕਾ।

ਆ ਅਖੀਆਂ ਦੇ ਵਿਚ ਤੈਨੂੰ ਮੈਂ ਬਿਠਾ ਲਵਾਂ।
ਢੋਕੇ ਪਲਕਾਂ ਦੇ ਬੂਹੇ ਬਾਹਰੋਂ ਤਾਲੇ ਲਾ ਲਵਾਂ।

ਵਸ ਅਖੀਆਂ 'ਚਿ ਬਰਸ ਹਜ਼ਾਰ ਨਾਨਕਾ।
ਤੇਰੇ ਵਿਚੋਂ ਹੁੰਦਾ ਰਬ ਦਾ ਦੀਦਾਰ ਨਾਨਕਾ।

ਸਬਕ਼ ਸਿਖਨਾ ਏ ਤੈਥੋਂ ਵਡੇ ਵਡੇ ਆਲਮਾ।
ਤੇਰੇ ਚਰਨ ਦਬਾਉਨੇ ਬਾਲਮਾ ਦੇ ਬਾਲਮਾ।

ਮੇਰੇ ਜਿਹੇ ਤੇਰੇ ਲਖਾਂ ਸੇਵਾ ਦਾਰ ਨਾਨਕਾ।
ਤੇਰੇ ਵਿਚੋਂ ਹੁੰਦਾ ਰਬ ਦਾ ਦੀਦਾਰ ਨਾਨਕਾ।

ਕਿਸੇ ਰੰਗ ਤੇ ਮਸਤੀ ਦੀ ਲਗਨ ਵਿਚ ਮੌਲਵੀ ਕਹੀ ਜਾ ਰਿਆ ਸੀ ਕੁਝ ਦੇਰੀ ਤੋਂ ਬਾਦ ਮੌਲਵੀ ਨੂੰ ਹੋਸ਼ ਆਈ ਅਜ ਵਰਗਾ ਰੰਗ ਅਜ ਹੀ ਨਸੀਬ ਹੋਇਆ ਹੈ ਕਿਓਂ ਕੇ ਨਾਨਕ ਦਾ ਰਬੀ ਦੀਦਾਰ ਜੂ ਹੋ ਗਿਆ ਸੀ ਆਖਰ ਖਾਦਮਾ ਵਾਂਗ ਚਰਨੀ ਹਥ ਲਾ ਕੇ ਮੌਲਵੀ ਨੇ ਕਿਹਾ ਹਜ਼ਰਤੇ ਨਾਨਕ ਤੁਸੀਂ ਤਸ਼ਰੀਫ ਘਰ ਲੈ ਆਓ ਨਹੀਂ ਤਾਂ ਸਾਰੇ ਬਚਿਆਂ ਨੂੰ ਤੂੰ ਆਪਨੇ ਵਰਗਾ ਕਰ ਲਿਆ ਤਾਂ ਮੈਂ ਕੀ ਕਰਾਂਗਾ ਤੁਸੀਂ ਘਰ ਜਾਓ !

ਨਾਨਕ ਨੇ ਕਿਹਾ ਮੌਲਵੀ ਜੀ ਮੇਰੇ ਪਿਤਾ ਜੀ ਦਾ ਸੁਭਾ ਕੁਝ ਗੁਸੇਲ ਹੈ ਤੇ ਤੁਸੀਂ ਮੈਨੂੰ ਸ਼ਾਮ ਤਕ ਰਹਿਨ ਦਿਓ ਸ਼ਾਮੀ ਚਲਾ ਜਾਵਾਂਗਾ।

ਨਹੀਂ ਨਹੀਂ ਨਾਨਕ ਤੂੰ ਪੜ੍ਹਨ ਨਹੀਂ ਸਗੋਂ ਪੜਾਨ ਆਇਆ ਹੈ ਤੂੰ ਤਮਾਮ ਇਲਮਾਂ ਦਾ ਕਰਿੰਦਾ ਹੈ ਤੂੰ ਖ਼ੁਦਾ ਹੈ ਰਸੂਲੇ ਪਾਕ ਹੈ ਜਾਹਾ ਫੜ ਬਸਤਾ ਤੇ ਘਰ ਜਾਹਾ ਤਾਕੇ ਮੈਂ ਦੂਸਰੇ ਬਚਿਆਂ ਨੂੰ ਸਬਕ ਦਿਆਂ।

ਨਾਨਕ ਬਸਤਾ ਫੜ ਕੇ ਤੁਰ ਪਿਆ ਬਹਿਦਾ ਉਠਦਾ ਹੌਲੀ ਹੌਲੀ ਘਰ ਆ ਗਿਆ ਦੂਰੋਂ ਹੀ ਪਿਤਾ ਕਾਲੂ ਨੇ ਵੇਖਿਆ ਤੇ ਕਹਿਣ ਲਗੇ ਤ੍ਰਿਪਤਾ ਜੀ ਉਹੋ ਤੁਹਾਡਾ

ਹੋਣਹਾਰ ਸਪੁਤਰ ਮੁਨਸ਼ੀ ਫਾਜ਼ਲ ਦਾ ਸਾਰਟੀਫਿਕੇਟ ਲੈ ਆਇਆ ਹੈ ਆ ਪ੍ਰਸ਼ਾਦ ਵੰਡੀਏ।

ਤ੍ਰਿਪਤਾ ਛੇਤੀ ਨਾਲ ਬਾਹਰ ਭਜ ਕੇ ਆਈ ਕਿਤੇ ਨਾਨਕ ਨੂੰ ਬੁਰਾ ਭਲਾ ਨਾ ਕਹਿਣ ਛੇਤੀ ਮਾਂ ਨੇ ਨਾਨਕ ਨੂੰ ਗਲ ਨਾਲ ਲਾਇਆ ਤੇ ਮਥਾ ਚੁੰਮਿਆਂ ਸਿਰ ਤੇ ਪਿਆਰ ਦਿਤਾ

ਬੜੇ ਗੁਸੇ ਦੇ ਨਾਲ ਮਹਿਤਾ ਜੀ ਨੇ ਕਿਹਾ ਉਏ ਨਾਨਕਾ ਪੜਿਆ ਕਿਉਂ ਨਹੀਂ ਮੇਰੇ ਮਗਰ ਕਿਉਂ ਆ ਗਿਆ ਹੈ ਸ਼ਾਮੀ ਛੁਟੀ ਵੇਲੇ ਕਿਉਂ ਨਹੀਂ ਆਇਆ।

ਘਬਰਾ ਕੇ ਨਾਨਕ ਨੇ ਕਿਹਾ ਜੀ ਮੌਲਵੀ ਕਹਿੰਦਾ ਸੀ ਤੂੰ ਪੜ੍ਹਿਆ ਹੋਇਆ ਹੈਂ ਤੈਨੂੰ ਕੀ ਪੜਾਵਾਂ ਕਹਿ ਕੇ ਮੈਨੂੰ ਛੁਟੀ ਦੇ ਦਿਤੀ ਸੂ ਤੇ ਘਰ ਭੇਜ ਦਿਤਾ ਸੂ।

ਮਹਿਤਾ ਜੀ ਨੇ ਆਦਮੀ ਭੇਜ ਕੇ ਮੌਲਵੀ ਨੂੰ ਘਰ ਬੁਲਾਇਆ ਤੇ ਕਿਹਾ ਮੌਲਵੀ ਜੀ ਨਾਨਕ ਨੂੰ ਕਿਉਂ ਨਹੀਂ ਪੜਾਇਆ ਵਕਤ ਤੋਂ ਪਹਿਲੇ ਛੁਟੀ ਕਿਉਂ ਦਿਤੀ ਜੇ–

ਮੌਲਵੀ ਨੇ ਕਿਸੇ ਰੰਗ ਸ਼ਰਦਾ ਅਤੇ ਪਿਆਰ ਨਾਲ ਕਿਹਾ ਮਹਿਤਾ ਜੀ ਸੁਣੋ ਤੁਹਾਡਾ ਕਾਕਾ ਤੁਹਾਨੂੰ ਬਚਾ ਲਗਦਾ ਏ ਪਰ ਮੈਨੂੰ ਤਾਂ ਚੌਦਾਂ ਤਬਕ ਦਾ ਮਾਲਕ ਨਜ਼ਰ ਆਂਦਾ ਏ।

## ਰੁਬਾਈ

ਸਚ ਕਹਿਤਾ ਹੂੰ ਕਾਲੂ ਯੇਹ ਲੜਕਾ ਨਹੀਂ ਭਗਵਾਨ ਹੈ।
ਖ਼ੁਦਾ ਖ਼ੁਦਾ ਹੈ ਕਸਮੇ ਅਲਾ ਇਲਮ ਕਾ ਸੁਲਤਾਨ ਹੈ।
ਕੌਨ ਤਾਲਿਬ ਕਰੇ ਇਸ ਕੋ ਹੈ ਜਿਸ ਕੇ ਤਾਲਿਬ ਦੋ ਜਾਹਾਂ
ਅੱਲਾ ਕਾ ਅਰਸ਼ਾਦ ਸਮਝੋਂ ਜੇ ਨਾਨਕ ਕਾ ਫਰਮਾਨ ਹੈ।

## ਰੁਬਾਈ

ਬਚ੍ਹਾ ਕਹਿ ਕੇ ਆਜ ਸੇ ਇਸੇ ਬੁਲਾਨਾ ਛੋੜ ਦੋ।
ਨਾਨਕ ਕੋ ਝਿੜਕ ਦੇ ਕਰ ਦਬਨਾ ਦਬਾਨਾ ਛੋੜ ਦੋ।
ਛੋੜ ਦੋ ਸਭ ਬਾਪ ਬੇਟੇ ਕੀ ਕਹਾਨੀ 'ਬਾਲਮਾਂ'
ਫਲਕ ਕਾ ਆਲਮ ਆਗਿਆ ਇਲਮ ਪੜਾਹਨਾ ਛੋੜ ਦੋ।

ਮਹਿਤਾ ਕਾਲੂ ਨੇ ਕਿਹਾ ਜਾਹਾ ਮੌਲਵੀ ਸਾਡੀ ਕਿਸਮਤ ਹੀ ਐਸੀ ਹੈ ਕਿਸੇ ਦੇ ਕੀ ਅਖਤਿਆਰ, ਹੌਕਾ ਭਰਕੇ ਕਾਲੂ ਜੀ ਅੰਦਰ ਕਮਰੇ ਦੇ ਚਲੇ ਗਏ।



# * ਤੁਲਸਾਂ *

ਤੁਲਸਾਂ ਮਹਿਤਾ ਕਾਲੂ ਜੀ ਦੀ ਨੌਕਰਾਨੀ ਸੀ ਘਰ ਦਾ ਕੰਮ ਕਾਰ ਸਾਰਾ ਤੁਲਸਾਂ ਕਰਦੀ ਸੀ, ਇਕ ਦਿਨ ਨਾਨਕ ਜੀ ਮੱਝੀ ਵਾਲੇ ਕੋਠੇ ਦੇ ਬੂਹੇ ਅਗੇ ਮੰਜਾ ਵਿਛਾ ਮਸਤੀ ਭਰੀ ਨੀਂਦ ਸੁਤੇ ਪੈ ਸਨ ਤਾਂ ਮਾਤਾ ਤ੍ਰਿਪਤਾ ਨੇ ਕਿਹਾ ਨੀ ਤੁਲਸਾਂ ਨਾਨਕ ਨੂੰ ਉਠਾ ਦੇ ਕਾਨੇ ਸੂਰਜ ਚੜ੍ਹ ਆਇਆ ਹੈ ਅਜੇ ਨਾਨਕ ਸੁਤਾ ਪਿਆ ਏ ਤੇ ਛੇਤੀ ਕਰ ਮਾਲ ਨੂੰ ਲੈ ਕੇ ਜਾਏ।

ਤੁਲਸਾਂ ਗਈ ਤਾਂ ਨਾਨਕ ਚਾਦਰ ਤਾਨ ਕੇ ਕਿਸੇ ਰੰਗ ਵਿਚ ਕਿਸੇ ਦਾ ਭਲਾ ਕਰ ਰਹੇ ਸਨ, ਤੁਲਸਾਂ ਕਹਿਣ ਲਗੀ ਅਵਾਜ਼ ਮਾਰਾਂ ਤਾਂ ਜੀ ਅਬੜ ਵਾਹੇ ਉਠਨਗੇ ਤਾਂ ਚੰਗਾ ਨਹੀਂ ਹਥ ਨਾਲ ਫੜ ਉਠਾਵਾਂ ਤਾਂ ਵੀ ਠੀਕ ਨਹੀਂ ਕਿਉਂਕਿ ਨਾਨਕ ਰਬ ਦਾ ਨਾਮ ਲੈਣ ਵਾਲਾ ਸਾਧੂ ਸਰੂਪ ਹੈ ਮੇਰੇ ਹਥ ਚੰਗੇ ਨਹੀਂ ਫਿਰ ਕਿਸ ਤਰ੍ਹਾਂ ਜਗਾਵਾਂ ਸੋਚ ਦੀ ਤੇ ਹੌਲੀ ਹੌਲੀ ਕਹਿੰਦੀ ਹੈ :-

## ਕਬਿਤ

ਤੁਲਸਾਂ ਨੌਕਰਾਨੀ ਜਾਨੀ ਪ੍ਰੀਤਮ ਹੈ ਗਿਆਨੀ ਧਿਆਨੀ,
ਕੈਸੇ ਅਬ ਪ੍ਰੇਮ ਕਰ ਪ੍ਰਭੂ ਕੋ ਉਠਾਊਂ ਮੈਂ ।

ਆਵਾਜ਼ ਦੇ ਬੁਲਾਊਂ ਯਾ ਫਿਰ ਹਾਥ ਸੇ ਹਿਲਾਊਂ
ਹਾਥ ਹਾਥ ਹੈ ਅਸ਼ੁਧ ਹਾਥ ਕੈਸੇ ਕੈ ਲਗਾਊਂ ਮੈਂ ।
ਖਟੀਆ ਕੇ ਆਸ ਪਾਸ ਘੁੰਮ ਘੁੰਮ ਕਹਿਣੇ ਲਗੀ
ਜਾਗ ਪ੍ਰਭੂ ਤੇਹੇ ਕਬ ਕੀ ਜਗਾਊਂ ਮੈਂ ।
ਸੋਚ ਸੋਚ ਸੋਚ ਅੰਤ ਸੋਚ ਸੋਚੀ 'ਬਾਲਮ' ਜੀ
ਚਰਣੋਂ ਕੇ ਸਾਥ ਜੀਹਬ ਆਪਨੀ ਘਸਾਊਂ ਮੈਂ ।

ਸੋਚਿਆ ਕੇ ਹਜ਼ੂਰ ਦੇ ਚਰਨਾਂ ਵਲੇ ਬੈਠ ਜਾਵਾਂ ਤੇ ਚਰਨਾਂ ਤੋਂ ਚਾਦਰ ਚੁਕ ਕੇ ਜੀਹਬ ਨਾਲ ਤਲੀਆਂ ਚਟਾਂ ਹੌਲੀ ਹੌਲੀ ਆਪੇ ਹੀ ਹਜ਼ੂਰ ਜਾਗ ਪੈਣਗੇ ਜਦ ਚਾਦਰ ਚੁਕ ਚਰਨਾਂ ਦੇ ਨਾਲ ਜੀਹਬ ਲਾਈ ਤਾਂ ਕੀ ਹੋਇਆ–

## ਰੁਬਾਈ

ਕਦਮ ਬੋਸੇ ਗੁਰੂ ਕੇ ਜਬ ਮੌਲਾ ਕੀ ਮਸਤੀ ਪਾ ਗਈ।
ਖਾਦਮ ਹੂਈ ਖੁਦਾ ਅਬ ਅਲਾ ਕੀ ਹਸਤੀ ਪਾ ਗਈ।
ਮੈਂ ਤੂੰ ਕੇ ਝਗੜੇ ਮਿਟ ਗਏ ਅਬ ਤੂੰ ਤੂੰ ਕਰਤੀ ਤੂੰ ਹੂਈ
ਪੂੰਜੀ ਖ਼ੁਦਾ ਕੇ ਘਰ ਕੀ ਮਹਿੰਗੀ ਥੀ ਸਸਤੀ ਪਾ ਗਈ।

ਮੈਂ ਰਬ, ਮੈਂ ਰਾਮ, ਮੈਂ ਸ਼ਾਮ, ਮੈਂ ਮੁਹੰਮਦ, ਮੈਂ ਨਾਨਕ, ਮੈਂ ਨਿਰੰਕਾਰ, ਮੈਂ ਕਰਤਾਰ, ਮੈਂ ਕਾਦਰ, ਮੈਂ ਕਰੀਮ, ਮੈਂ ਵਾਹਦੂਲਾ ਸ਼ਰੀਕ ਮੈਂ ਤਰਲੋਕੀ ਨਾਥ ਕਰਨ ਲਗੀ ਸਚੀ ਹੈ ਪਾਰਸ ਨਾਲ ਲੋਹਾ ਲਗੇ ਤਾਂ ਸੋਨਾ ਬਣ ਜਾਂਦਾ ਹੈ ਰਬ ਨਾਲ ਬੰਦਾ ਲਗੇ ਤਾਂ ਰਬ ਬਣ ਜਾਂਦਾ ਹੈ ਨਾਨਕ ਦੇ ਦਰ ਤੇ ਜੋ ਗਿਆ ਦੀਵਾਨਾ ਹੋ ਗਿਆ ਸੁਣੋ–

## * ਗੀਤ *

ਜੋ ਗਿਆ ਨਾਨਕ ਦੇ ਦਰ ਤੇ ਦੀਵਾਨਾ ਹੋ ਗਿਆ।
ਬਣ ਕੇ ਗਿਆ ਆਪਨਾ ਜਾ ਕੇ ਬੇਗਾਨਾ ਹੋ ਗਿਆ।

ਦਾਨਿਆਂ ਦੀ ਮਤ ਨੂੰ ਦੀਵਾਨਗੀ ਖਾ ਜਾਂਦੀ ਏ।
ਇਸ਼ਕ ਮਸਤੀ ਤੇ ਬੇਹੋਸ਼ੀ ਦਾ ਨਿਸ਼ਾਨਾ ਹੋ ਗਿਆ।
ਜੋ ਗਿਆ ਨਾਨਕ ਦੇ ... ...

ਇਲਮ ਅਕਲ ਤੇ ਵੀਚਾਰਾਂ ਦੀ ਵੀਚਾਰ ਨਾ ਰਹਿੰਦੀਏ।
ਬਿਨ ਬੁਲਾਏ ਸੋਚੇ ਸਮਝੇ ਆਨਾ ਜਾਨਾ ਹੋ ਗਿਆ।
ਜੋ ਗਿਆ ਦਿਲਵਰ ... ...

ਨਜ਼ਰਾਂ ਦੀ ਮਸਤੀ ਦਾ'ਬਾਲਮ'ਜਿਸ ਪਿਆਲਾ ਪੀ ਲਿਆ।
ਪਾ ਗਿਆ ਗਲ ਯਾਰ ਦੀ ਪਾਗਲ ਬਹਾਨਾ ਹੋ ਗਿਆ।
ਜੋ ਗਿਆ ਨਾਨਕ ... ...

ਸ਼ਰਮ ਕਰਮ ਅਕਲ ਬੇ ਅਕਲ ਸਿਆਨਪ ਨਾਦਾਨੀ ਇਜ਼ਤ ਬੇ ਇਜ਼ਤੀ ਦੀ ਤਾਂ ਹੋਸ਼ ਹੀ ਨਹੀਂ ਰਹਿੰਦੀ ਉਥੇ ਤਾਂ ਬਸ ਮਸਤੀ ਹੀ ਮਸਤੀ ਹੈ ਜਿਥੇ ਇਲਮ ਅਕਲ ਦੀ ਅਕਲ ਵੀ ਮਾਰੀ ਜਾਂਦੀ ਹੈ ਰੰਗ ਰਤੀ ਤੁਲਸਾਂ ਨਾਨਕ ਖੁਦਾ ਹੈ ਨਾਨਕ ਮੈਂ ਹਾਂ ਮੇਰਾ ਹੀ ਨਾਮ ਨਾਨਕ ਹੈ।

ਮਾਤਾ ਤ੍ਰਿਪਤਾ ਨੇ ਸੁਣ ਕੇ ਕਿਹਾ ਨੀ ਤੁਲਸਾਂ ਤੈਨੂੰ ਕਿਹਾ ਹੈ ਨਾਨਕ ਨੂੰ ਉਠਾ ਤੂੰ ਵੀ ਝਲੇ ਕੋਲ ਜਾ ਕੇ ਸਗੋਂ ਝਲੀ ਹੋ ਗਈ ਏ। ਮਾਤਾ ਜੀ ਦੇ ਏਹ ਸ਼ਬਦ ਸੁਣ ਕੇ ਤੁਲਸਾਂ ਨੇ ਕਿਹਾ ਮਾਤਾ ਜੀ ਕੋਈ ਸੁਤਾ ਹੋਵੇ ਤਾਂ ਉਠਾਵਾਂ ਉਠੇ ਹੋਏ ਨੂੰ ਕੌਨ ਉਠਾਏ ਏਸ ਝਰੂਾਂ ਕਿਹਾ—

## ਰੁਬਾਈ

ਸੋਏ ਨਹੀਂ ਹੈ ਸਤਿਗੁਰੂ ਹੈ ਦੂਰ ਕਹੀਂ ਜਾ ਰਹੇ।
ਜਿਸ ਜਗ੍ਹਾ ਦਰੀਯਾ ਕਿਨਾਰੇ ਦੁਖੀ ਦਿਲ ਬੁਲਾ ਰਹੇ।
ਜਹਾਜ਼ ਬਹਿਤਾ ਜਾ ਰਹਾ ਸਾਗਰ ਮੇਂ ਕੋਈ 'ਬਾਲਮ'
ਕੰਧਾ ਲਾ ਕੇ ਸਤਿਗੁਰੂ ਜੀ ਹੈਂ ਕਿਨਾਰੇ ਲਾ ਰਹੇ।



# ਸ੍ਰੀ ਗੁਰੂ ਰਾਮ ਸਿੰਘ ਜੀ

ਸੀ ਗਜਿਆ ਮਰਦ ਅਗਮੜਾ ਗੁਰੂ ਰਾਮ ਸਿੰਘ ਬਲਵਾਨ।
ਉਹੋ ਜਾਪੇ ਭਗਤ ਭਗਵਾਨ ਸੀ ਦਰ ਅਸਲ ਭਗਵਾਨ।
ਸੀ ਵਿਸ਼ਨੂੰ ਜਾਮਾਂ ਬਦਲ ਕੇ ਆਇਆ ਵਿਚ ਜਾਹਾਨ।
ਉਹਦਾ ਚਕਰ ਮਾਲਾ ਉਨ ਦੀ ਤੇ ਉਂਗਲੀ ਵਿਚ ਤੂਫਾਨ।
ਉਹਦੀ ਸੋਹਣੀ ਸੂਰਤ ਤਕ ਕੇ ਸੋਹਣੇ ਹੋਣ ਹੈਰਾਨ।
ਉਹਦਾ ਚੰਨੋਂ ਸੋਹਣਾ ਮੁਖੜਾ ਵੇਖ ਕੇ ਸੂਰਮੇ ਭਾਨ।
ਉਹਦੇ ਹੋਠਾਂ ਉਤੇ ਹਸ ਦੇ ਭ ਤੀ ਭਾਗ ਭਗਵਾਨ।
ਉਹਦੀ ਸ਼ਾਨ ਵੇਖ ਕੇ ਸ਼ਰਮ ਦੀ ਇੰਦਰ ਜੇਹਾਂ ਦੀ ਸ਼ਾਨ।
ਉਹੋ ਨੂੰ ਲਛਮੀ ਸੀਸ ਝੁਕਾਵੇਂਦੀ ਤੇ ਦਿਉਤੇ ਸਦ ਕੇ ਜਾਨ।
ਉਹਦੇ ਸਿਰ ਤੇ ਤਾਜ ਬਹਾਦਰੀ ਹਥ ਫੜਿਆ ਧਰਮ ਨਿਸ਼ਾਨ।
ਉਹੋ ਧਰਤੀ ਧਨ ਕਹਿਲਾਂਵਦੀ ਜਿਥੋਂ ਦੀ ਲੰਘ ਜਾਨ।
ਉਹਦੇ ਕੰਨਾਂ ਦੇ ਵਿਚ ਗੂੰਜ ਦੇ ਦੁਖੀਆਂ ਦੇ ਫੁਰਮਾਨ।
ਉਹਦੀ ਸ਼ਾਹਾ ਰਘ ਅੰਦਰ ਸ਼ੂਕ ਦੇ ਬਾਗ਼ੀ ਸਪ ਸੁਜਾਨ।
ਉਹੋ ਦੇ ਖੂਨ ਦੇ ਅੰਦਰ ਖੌਲ ਦੇ ਜੋਸ਼ ਅਨਖ ਤੇ ਆਨ।
ਉਹਦੇ ਦਿਲ ਦੇ ਅੰਦਰ ਤੜਫ ਦੇ ਉਮਤ ਦੇ ਅਰਮਾਨ।
ਉਹਦਾ ਮੁਛ ਮਰੋੜਾ ਵੇਖ ਕੇ ਜਾਏ ਜਮਾਂ ਦੀ ਜਾਨ।
ਧੜ ਦੈਂਤਾਂ ਦੇ ਧੜਕ ਦੇ ਜਦ ਮਥੇ ਤਿਓੜੀ ਪਾਨ।
ਸੀਨਾ ਫਟੇ ਆਕਾਸ਼ ਦਾ ਜਦ ਗੁਸੇ ਨਾਲ ਤਕਾਨ।
ਉਹਦੇ ਨੈਨਾਂ ਦੇ ਵਿਚ ਰੜਕ ਦੀ ਬਿਲੇ ਦੀ ਸੰਤਾਨ।
ਉਸ ਬੂਲ੍ਹਾਂ ਨੂੰ ਟੂਕ ਆਖਿਆ ਚੌੜੀ ਛਾਤੀ ਤਾਨ।
ਮੈਂ ਬਾਗ਼ੀ ਹਾਂ ਅੰਗਰੇਜ਼ ਦਾ ਕੀਤਾ ਆਮ ਐਲਾਨ।
'ਬਾਲਮ' ਬਾਗ਼ੀ ਰਹਾਂਗਾ ਜਦ ਤਕ ਹੈਨ ਪਰਾਨ।

# ਵਿਣ ਕਰਮਾਂ ਕਿਛ ਪਾਈਏ ਨਾਹੀ

ਚੜ੍ਹੇਆ ਸੂਰਜ ਅੱਗ ਦੀ ਘੋੜੀ ਹਥ ਵਿਚ ਫੜੀਆਂ ਲਾਟਾਂ
ਸੜੀਆਂ ਕ੍ਰਿਣਾਂ ਤਤੀਆਂ ਤਤੀਆਂ, ਤਤੀਆਂ ਮਾਰਨ ਛਾਟਾਂ
ਆਤਸ਼ ਵਾਂਗ ਵਗੇ ਲੋ ਤਤੀ ਚੰਮ ਤੇ ਚਰਬੀ ਸਾੜੇ
ਬਣੇ ਅੰਗਾਰ ਮਿਟੀ ਦੇ ਜ਼ਰਰੇ ਰਤ ਮ੍ਰਿਜ ਪਈ ਕਾਹੜੇ,
ਵਿਚ ਸਾਗਰਾਂ ਉਬਲੇ ਪਾਣੀ ਜਿਓਂ ਦੋਜ਼ਖ਼ ਵਿਚ ਤੜਾਏ
ਲੋਹੇ ਵਾਂਗਰ ਲਾਲ ਜ਼ਿਮੀਂ ਤੇ ਰਾਹੀ ਤੁਰਿਆ ਜਾਏ।
ਲਗੀ ਪਿਆਸ ਬੇਆਸ ਵੀਚਾਰਾ ਕਦਮ ਉਠਾਂਦਾ ਕਾਹਲੇ।
ਸਸੀ ਵਾਂਗ ਪੈਰਾਂ ਤੋਂ ਨੰਗਾ ਤਲੀਆਂ ਦੇ ਵਿਚ ਛਾਲੇ।
ਸੁਕੇ ਲਵ ਲਬਾਬ ਤੇ ਤਾਲੂ ਹਲਕ ਵੀ ਸੁਕਣ ਲਗਾ।
ਜਲ ਬਿਨਾ ਜਲ ਪਿਆਸੇ ਦਾ ਹੈ ਅਨ ਜਲ ਮੁਕਨ ਲਗਾ।
ਉਠਦਾ ਬੈਹਦਾ ਡਿਗਦਾ ਢੈਹੰਦਾ ਘੋਰ ਜਗਲ ਵਿਚ ਆਏਆ।
ਕਲਪ ਬਿਰਛ ਦੇ ਥਲੇ ਆਕੇ ਭੋਂਦੂ ਡੇਰਾ ਲਾਏਆ।
ਕਲਪ ਬਿਰਛ ਦੇ ਥਲੇ ਬੈਹ ਕੇ ਜੋ ਕੁਜ ਕੋਈ ਮੰਗੇ।
ਉਹੀ ਕੁਛ ਦੇਵੇ ਰਬ ਉਸ ਨੂੰ ਦੇਂਦਾ ਮੂਲ ਨਾ ਸੰਗੇ।
ਕੈਹਣ ਲਗਾ ਜੇ ਸ਼ਰਬਤ ਹੋਵੇ ਗਟ ਗਟ ਕਰ ਕੇ ਪੀਵਾਂ।
ਪੀਂਦਾ ਪੀਂਦਾ ਹੀ ਸੌਂ ਜਾਵਾਂ ਪੀਂਦਾ ਪੀਂਦਾ ਜੀਵਾਂ।
ਵਰਨ ਦਿਓਤੇ ਨੇ ਝਟ ਆਕੇ ਚਰਣੀਂ ਸੀਸ ਝੁਕਾਏਆ।
ਠੰਡਾ ਮਿਠਾ ਸ਼ਰਬਤ ਉਸ ਨੂੰ ਦੋ ਤਿੰਨ ਜਗ ਪਿਲਾਏਆ।

ਮਿਟੀ ਪਿਆਸ ਬੁਝੀ ਅੱਗ ਢਿਡ ਦੀ ਅਰਸ਼ ਨੂੰ ਝਾਕਨ ਲਗਾ
ਬਦਲ ਬਨਾ ਕੇ ਮੀਹੀਂ ਬਰਸਾ ਦੇ ਰਬ ਨੂੰ ਆਖਨ ਲਗਾ
ਮੋਹਲੇ ਧਾਰ ਹੋਈ ਤਦ ਬਾਰਸ਼ ਇੰਦਰ ਸੀਸ ਝੁਕਾਏਆ ।
ਘਟਾਂ ਕਾਲੀਆਂ ਬਿਜਲੀ ਚਮਕੇ ਮੋਰਾਂ ਸ਼ੋਰ ਮਚਾਏਆ ।

ਠੰਡੀ ਪੌਨ ਵਗੀ ਠੰਡ ਲਗੀ ਪਾਲੇ ਆਨ ਕੰਬਾਏਆ
ਕੈਹਦਾਂ ਦੇਹ ਬਨਾ ਕੇ ਬੰਗਲਾ ਮੈਨੂੰ ਇਕ ਖੁਦਾਏਆ
ਉਸ ਦੇ ਅੰਦਰ ਪਲੰਘ ਨੀਵਾਰੀ ਉਪਰ ਸੇਜ ਵਿਸ਼ਾਵਾਂ ।
ਉਪਰ ਓੜ ਰਜ਼ਾਈ ਰੇਸ਼ਮੀ ਪਿਆ ਪਲੇਸੇਟੇ ਲਾਵਾਂ ।

ਆ ਵਿਸ਼ਕਰਮਾਂ ਜੀ ਨੇ ਉਸ ਨੂੰ ਹਥ ਬਨ ਧੋਨ ਝੁਕਾਈ
ਬੰਗਲੇ ਦੇ ਵਿਚ ਪਲੰਘ ਵਿਸ਼ਾ ਕੇ ਕੈਹਦਾ ਲਓ ਰਜ਼ਾਈ
ਬੈਠ ਪਲਗ ਤੇ ਆਖਨ ਲਗਾ ਹੁਣ ਸ਼ਰਾਬ ਮਿਲ ਜਾਏ ।
ਠੰਡੀ ਠੰਡੀ ਬਾਰਸ਼ ਵਿਚ ਮੰਨ ਮੌਜੀ ਮੌਜ ਉਡਾਏ ।

ਝਟ ਭੈਰੋਂ ਸ਼ਰਾਬ ਦਾ ਖਪਰ ਅਗੇ ਆਨ ਟਿਕਾਏਆ
ਕਰ ਪ੍ਰਨਾਮ ਉਸ ਦੇ ਤਾਈਂ ਵਾਪਸ ਫੇਰ ਸਿਧਾਏਆ
ਫਿਰ ਕੈਹਦਾ ਇਕ ਸਾਕੀ ਹੋਵੇ ਜੇ ਨਖ਼ਰੇ ਨਾਲ ਪਿਲਾਵੈ ।
ਹੂਰਾ ਹੋਨ ਹੈਰਾਨ ਵੇਖ ਕੇ ਪਰੀਆਂ ਨੂੰ ਸ਼ਰਮਾਵੈ ।
ਪਲ ਵਿਚ ਲਛਮੀ ਸਾਕੀ ਬਣ ਕੇ ਪਿਆਲਾ ਹਥ ਫੜਾਏਆ
ਪੀਂਦਿਆਂ ੨ ਉਸਦੇ ਦਿਲ ਵਿਚ ਖਿਆਲ ਅਨੋਖਾ ਆਏਆ
ਮੇਰੇ ਪਾਸ ਬੈਠੀ ਜੋ ਔਰਤ ਜੇ ਇਸ ਦਾ ਵੇਖ ਲੈ ਮਿਤਰ ।
ਗਿਣ ਗਿਣ ਮਾਰੇ ਸਿਰ ਮੇਰੇ ਵਿਚ ਕਈ ਸੈਕੜੇ ਛਿਤਰ ।

ਲਛਮੀ ਦੇ ਘਰ ਵਾਲੇ ਵਿਸ਼ਨੂੰ ਆਪਨਾ ਰੂਪ ਵਟਾਏਆ
ਫੜ ਕੇ ਛਿਤਰ ਮਾਰ ਮਾਰ ਕੇ ਤਾਲੂ ਖੂਬ ਸੁਜਾਏਆ
ਪਿਟ ਪਿਟ ਰੋ ਰੋ ਕੇ ਮੂਰਖ ਢਾਹੀ ਮਾਰਨ ਲਗਾ ।
ਇਸ਼ਕ ਅੱਗ ਵਿਚ ਸੜੇਆ ਤਾਲੂ ਛਿਤਰ ਠਾਰਨ ਲਗਾ ।

ਕਰ ਕਰ ਤੌਬਾ ਆਖਨ ਲਗਾ ਹੇ ਮੇਰੇ ਭਗਵਾਨਾਂ।
ਜਿਸ ਤਰਾਂ ਸਾਂਉਣੇ ਕਰਦੇ ਮੈਂ ਹੁਨ ਏਥੋਂ ਜਾਨਾਂ।
ਨਾ ਬੰਗਲਾ ਨਾ ਛਿਤਰ ਪੋਲਾ ਨਾ ਬਰਸਾਤ ਨਾ ਪਾਣੀ।
ਨਾ ਸਾਕੀ ਨਾ ਮੈ ਦਾ ਪਿਆਲਾ ਹੋਈ ਕੂੜ ਕਹਾਣੀ।
ਮਛੀ ਵਾਂਗਤੜਪੇ ਜਿੰਦ ਪਿਆਸੀ ਜਿਓ ਵਿਚ ਨਰਕਾਂਦੇ ਵਾਸਾ।
ਤਤੀ ਲੋ ਵਗੇ ਤਨ ਤੜਪੇ ਉਸੇ ਤਰਾਂ ਪਿਆਸਾ।
ਉਥੋਂ ਉਠ ਅਗੇਰੇ ਜਾਕੇ ਮੁੜ ਮੁੜ ਆਖਨ ਲਗਾ।
ਸਖਤ ਪੇੜ ਹੈ ਛਾਏਆ ਇਸ ਤੇ ਡਰ ਡਰ ਝਾਕਨ ਲਗਾ।
ਯਾ ਕੋਈ ਰਹੈਂਦਾ ਦੇਵ ਏਸ ਤੇ ਯਾ ਚੁੜੇਲਾਂ ਵਸਨ।
ਲਾਲਚ ਦੇ ਕੇ ਕੁਟਨ ਰਾਹੀ ਭੇਦ ਮੂਲ ਨਾ ਦਸਨ।
ਇਸ ਦੀ ਬੇਸਮਝੀ ਨੂੰ ਤਕ ਕੇ ਕਰਮ ਵਜਾਂਦੇ ਤਾਲੀ।
ਕਲਪ ਬਿਰਛ ਦੇ ਥਲੇ ਰਹੈ ਕੇ ਫਿਰ ਖਾਲੀ ਦਾ ਖਾਲੀ।
'ਬਾਲਮ' ਜੀ ਗੁਰਬਾਣੀ ਅੰਦਰ ਸਤਿਗੁਰੂ ਫਰਮਾਵੇ।
ਵਿਣ ਕਰਮਾਂ ਕੁਛ ਪਾਈਏ ਨਾਹੀ ਜੇ ਬਹੋ ਤੇਰਾ ਧਾਵੇ।



# ਪਿਆਰ ਪੇਚੇ

( ੧ )

ਸਾਡੇ ਪਿਆਰ ਨੇਂ ਜਦੋਂ ਪ੍ਰਕਾਸ਼ ਕੀਤਾ
ਅਸੀਂ ਲੁਕਦੇ ਲੁਕਦੇ ਲੁਕ ਹੀ ਗਏ।
ਵਧਿਆ ਫੁਲਿਆ ਜਿਓ ਜਿਓਂ ਪਿਆਰ ਸਾਡਾ
ਅਸੀਂ ਮੁਕ ਦੇ ਮੁਕ ਦੇ ਮੁਕ ਹੀ ਗਏ।
ਜਿਓਂ ਜਿਓਂ ਹਰਿਆ ਹੋਇਆ ਪਿਆਰ ਸਾਡਾ
ਅਸੀਂ ਸੁਕ ਦੇ ਸੁਕ ਦੇ ਸੁਕ ਹੀ ਗਏ।
ਜਿਓਂ ਜਿਓਂ ਪਿਆਰ ਨੇ ਧੌਨ ਉਠਾਈ
'ਬਾਲਮ' ਅਸੀਂ ਝੁਕ ਦੇ ਝੁਕ ਦੇ ਝੁਕ ਹੀ ਗਏ।

( ੨ )

ਜਿਥੇ ਪਿਆਰ ਵਿਹਾਰ ਹੋ ਜਾਨ ਕਠੇ
ਪ੍ਰੀਤਾਂ ਰੁਲਦੀਆਂ ਰੁਲਦੀਆਂ ਰੁਲ ਗਈਆਂ।
ਜਦੋਂ ਪਿਆਰ ਵਿਹਾਰ ਪੈ ਝਗੜ ਦੋਵੇਂ
ਗਲਾਂ ਖੁਲਦੀਆਂ ਖੁਲਦੀਆਂ ਖੁਲ ਗਈਆਂ।
ਜਦੋਂ ਪਿਆਰ ਵਿਹਾਰ ਹਿਸਾਬ ਕੀਤਾ
ਜਾਨਾ ਤੁਲਦੀਆਂ ਤੁਲਦੀਆਂ ਤੁਲ ਗਈਆਂ।
ਕਠੇ ਰਹਿਨ ਨਾ ਪਿਆਰ ਵਿਹਾਰ 'ਬਾਲਮ'
ਹੰਝੂ ਡੁਲਦੀਆਂ ਡੁਲਦੀਆਂ ਡੁਲ ਗਈਆਂ।

( ੩ )

ਜਦੋਂ ਸੁਰਮਾਂ ਹੀ ਨੈਨਾਂ ਨੂੰ ਨਜ਼ਰ ਲਾਵੇ
ਨਜ਼ਰਾਂ ਨਜ਼ਰਾਂ ਨੂੰ ਨਜ਼ਰਾਂ ਲਗਾਨ ਕਿਓ ਨਾ।
ਜੋਬਨ ਜੋਤ ਜਦ ਜੋਬਨ ਜਲਾਨ ਲਗੇ
ਜੋਬਨ ਜੋਬਨਾਂ ਤੇ ਜਲ ਜਾਨ ਕਿਓ ਨਾ।
ਜਦੋਂ ਦਿਲ ਹੀ ਦਿਲਾਂ ਨੂੰ ਦਰਦ ਦੇਵਨ
ਦਿਲ ਦਿਲਾਂ ਦੇ ਦਿਲ ਦੁਖਾਨ ਕਿਓ ਨਾ।
'ਬਾਲਮ' ਖ਼ੁਦ ਨੂੰ ਖ਼ੁਦ ਜਦ ਖਾਨ ਲਗੇ
ਮੈਂ ਤੂੰ ਖੁਦਾ ਕਹੈਲਾਨ ਕਿਓਂ ਨਾ।

( ੪ )

ਜਦੋਂ ਦਿਲਬਰ ਹੀ ਦਿਲ ਨੂੰ ਦਰਦ ਦੇਵੇ
ਦਰਦਾਂ ਦਲਦੀਆਂ ਦਲਦੀਆਂ ਦਲਨ ਕਿਓ ਨਾ।
ਪਲਕਾਂ ਪਿਠ ਪਠਿਆ ਪੱਟਿਆਂ ਵਿਚ
ਪੀੜਾ ਪਲਦੀਆਂ ਪਲਦੀਆਂ ਪਲਨ ਕਿਓ ਨਾ।
ਚਰਬੀ ਚੰਮ ਚਰਨਾ ਤੇ ਚਿਤ ਅੰਦਰ
ਚੀਸਾਂ ਚਲਦੀਆਂ ਚਲਦੀਆਂ ਚਲਨ ਕਿਓ ਨਾ।
'ਬਾਲਮ' ਬਲ ਬੁਧੀ ਬੁਲਾਂ ਬੂਥਿਆਂ ਚੋਂ
ਲੰਬਾਂ ਬਲਦੀਆਂ ਬਲਦੀਆਂ ਬਲਨ ਕਿਓਂ ਨਾ।

( ੫ )

ਜਿਨਾਂ ਅਖਾਂ ਵਿਚ ਪਿਆਰ ਨੇ ਅਖ ਪਾਈ
ਅਖਾਂ ਰਲਦੀਆਂ ਰਲਦੀਆਂ ਰਲ ਗਈਆਂ।

ਜਿਨਾ ਦਿਲਾਂ ਵਿਚ ਦਲੀਲ ਵਸੇ
ਪ੍ਰੀਤਾਂ ਪਲਦੀਆਂ ਪਲਦੀਆਂ ਪਲ ਗਈਆਂ।
ਜਿਸ ਜਿਗਰ ਵਿਚ ਚੁਬਿਆ ਪਿਆਰ ਖੰਜਰ
ਦਰਦਾਂ ਖਲਦੀਆਂ ਖਲਦੀਆਂ ਖਲ ਗਈਆਂ।
ਜਿਥੇ ਪਿਆਰ ਨੇ ਲਾਈਏ ਅੱਗ 'ਬਾਲਮ'
ਜਾਨਾਂ ਬਲਦੀਆਂ ਬਲਦੀਆਂ ਬਲ ਗਈਆਂ।



# ਜੋ ਆਇਆ ਸੋ ਚਲਸੀ

## ਰੁਬਾਈ

ਪੈਹਲੇ ਖ਼ਾਕ ਖ਼ਾਕ ਤੋਂ ਖਾਨਾਂ ਖਾਨੀਓ ਖ਼ੂਨ ਬਨਾਏਆ।
ਖ਼ੂਨੋਂ ਬਿੰਦ ਬਿੰਦ ਤੋਂ ਬਾਲਕ ਵਿਚ ਜਵਾਨੀ ਆਏਆ।
ਗਈ ਜਵਾਨੀ ਆ ਬੁੜ੍ਹਾਪੇ ਮੂੰਹ ਮੌਤ ਦੇ ਪਾਏਆ।
ਖਾਕੋਂ ਪੈਦਾ ਹੋ ਕੇ 'ਬਾਲਮ' ਖਾਕ ਦੇ ਵਿਚ ਸਮਾਏਆ।

## ਗੀਤ

ਦਿਲਾਂ ਦਾ ਕਰਦੀ ਨਾਸ਼ਤਾ ਦਿਲ ਦਾਰ ਖਾਦੇ ਮੌਤ ਨੇ।
ਪ੍ਰਾਣਾਂ ਤੋਂ ਪਿਆਰੇ ਪਿਆਰੇਆਂ ਦੇ ਪਿਆਰ ਖਾਦੇ ਮੌਤ ਨੇ।

ਅਰਸ਼ਾਂ ਤੇ ਉਡਨ ਵਾਲੇਆਂ ਪੈਗ਼ੰਬਰਾਂ ਨੂੰ ਖਾ ਗਈ।
ਪਰਲੋ ਬਣ ਕੇ ਧਰਤੀਆਂ ਤੇ ਅੰਬਰਾਂ ਨੂੰ ਖਾ ਗਈ।
ਅਵਤਾਰ ਹਥੀ ਲਿਖ ਗੈ ਅਵਤਾਰ ਖਾਦੇ ਮੌਤ ਨੇ।
ਦਿਲਾਂ ਦਾ ਕਰਦੀ ਨਾਸ਼ਤਾ ਦਿਲ ਦਾਰ ਖਾਦੇ ਮੌਤ ਨੇ।

ਮਨਸੂਰ ਖਾਦਾ ਮੌਤ ਨੇ ਸੂਲੀ ਦੇ ਉਤੇ ਚਾਹੜ ਕੇ।
ਦੈਂਤ ਸਾਰੇ ਖਾ ਗਈ ਪੈਰਾਂ ਦੇ ਵਿਚ ਲਤਾੜ ਕੇ।
ਲਖਾਂ ਹੀ ਰਾਵਨ ਲੰਕਾ ਦੇ ਸ੍ਰਦਾਰ ਖਾਦੇ ਮੌਤ ਨੇ।
ਦਿਲਾਂ ਦਾ ਕਰਦੀ ਨਾਸ਼ਤਾ ਦਿਲ ਦਾਰ ਖਾਦੇ ਮੌਤ ਨੇ।

ਕੈਰਵਾਂ ਤੇ ਪਾਡਵਾਂ ਦੇ ਬੀਰ ਕਿਤਨੇ ਖਾ ਗਈ।
ਗ਼ਨੀ ਗ਼ਾਜ਼ੀ ਸ਼ਾਹੋਂ ਗਦਾ ਪੀਰ ਕਿਤਨੇ ਖਾ ਗਈ।
ਈਸਾ ਜੈਸੇ ਰਬ ਦੇ ਕੁਮਾਰ ਖਾਦੇ ਮੌਤ ਨੇ।
ਦਿਲਾਂ ਦਾ ਕਰਦੀ ਨਾਸ਼ਤਾ ਦਿਲ ਦਾਰ ਖਾਦੇ ਮੌਤ ਨੇ।

ਬ੍ਹਮੇ ਤੇ ਵਿਆਸ ਜੈਹ ਪੁਰਾਨ ਪੜ ਦੇ ਖਾ ਗਈ।
ਨਬੀ ਤੇ ਰਸੂਲ ਸਭ ਕੁਰਾਨ ਪੜ ਦੇ ਖਾ ਗਈ।
ਹਰੀ ਚੰਦ ਤੇ ਕਰਣ ਜੈਹ ਦਾਤਾਰ ਖਾਦੇ ਮੌਤ ਨੇ।
ਦਿਲਾਂ ਦਾ ਕਰਦੀ ਨਾਸ਼ਤਾ ਦਿਲ ਦਾਰ ਖਾਦੇ ਮੌਤ ਨੇ।



## ਬਾਜ਼ੀ ਹਾਰ ਗਏ

### ਰੁਬਾਈ

ਮੁਲਕੇ ਫਾਨੀ ਮੇ ਆਖਰ ਸਭ ਕਾ ਮਕਾ ਕਬਰ ਹੈ
ਜ਼ਰ ਜ਼ਿਮੀ ਜ਼ੇਵਰ ਵਾ ਜ਼ਰ ਸੈਹਲਾਬ ਕਾ ਸ਼ਜਰ।
ਸ਼ਾਹੋਂ ਗਦਾ ਗ਼ਾਜ਼ੀ ਗ਼ਨੀ ਲੁਕਮੇ ਹੈ ਸਭ ਮੌਤ ਕੇ।
ਦੁਨੀਆਂ ਹੈ ਜ਼ੇਰੇ ਕਿਆਮਤ ਤੂੰ 'ਸ਼ਾਲਮ' ਬੇ ਖਬਰ ਹੈ।

## ਗੀਤ

ਛਡ ਰੰਗੀਲੀ ਦੁਨੀਆਂ ਦੂਨੀਆਂਦਾਰ ਗੈ।
ਜਿਤਦੇ ਜਿਤਦੇ ਜਿਤਦੇ ਬਾਜ਼ੀ ਹਾਰ ਗੈ।

ਇਕੋ ਪੁਤ ਖ਼ੁਦਾ ਦਾ ਈਸਾ।
ਚੂਰ ਹੋਏਆ ਉਹਦੇ ਤਨ ਦਾ ਸੀਸਾ।
ਮੁਹੰਮਦ ਜੈਸੇ ਤੁਰ ਖੁਦਾ ਦੇ ਯਾਰ ਗੈ।
ਜਿਤਦੇ ਜਿਤਦੇ ਜਿਤਦੇ ਬਾਜੀ ਹਾਰ ਗੈ।

ਗੋਰਖ ਗੈਆ ਮਛੰਦਰ ਗੈਆ।
ਕਾਰੂ ਗੈਆ ਸਿਕੰਦਰ ਗੈਆ।
ਰਾਵਨ ਜੈਸੇ ਰਾਜੇ ਹੋ ਲਾਚਾਰ ਗੈ।
ਜਿਤਦੇ ਜਿਤਦੇ ਜਿਤਦੇ ਬਾਜ਼ੀ ਹਾਰ ਗੈ।

ਦਾਨੇ ਗੈ ਦੀਵਾਨੈ ਤੁਰ ਗੈ।
ਸਾਕੀ ਛਡ ਮੈ ਖਾਨੇ ਤੁਰ ਗੈ।
ਖਾਲੀ ਕਰ ਕੇ ਜਾਮ ਸੁਰਤੀ ਬੇਕਾਰ ਗੈ।
ਜਿਤਦੇ ਜਿਤਦੇ ਜਿਤਦੇ ਬਾਜ਼ੀ ਹਾਰ ਗੈ।

ਰਾਮ ਜਪਾਂਦੇ ਰਾਮ ਚਲੇ ਗੈ।
ਸ਼ਾਮ ਜਪਾਂਦੇ ਸ਼ਾਮ ਚਲੇ ਗੈ।
ਤੂੰ ਕਿਸ ਬਾਗ਼ ਦੀ ਮੂਲੀ ਤੁਰ ਅਵਤਾਰ ਗੈ।
ਜਿਤਦੇ ਜਿਤਦੇ ਜਿਤਦੇ ਬਾਜ਼ੀ ਹਾਰ ਗੈ।

ਅਰਸ਼ ਉਡਾਰੀ ਲਾਨੇ ਤੁਰ ਗੈ।
ਖੁਦ ਨੂੰ ਰਬ ਕੈਹਲਾਨੇ ਤੁਰ ਗੈ।
ਸੁਲੇਮਾਨ ਜਹੈ ਛਡ ਕੇ ਤਖਤ ਹਜਾਰ ਗੈ।
ਜਿਤਦੇ ਜਿਤਦੇ ਜਿਤਦੇ ਬਾਜ਼ੀ ਹਾਰ ਗੈ।

ਉਸ ਦਿਲ ਦਾਰ ਨੂੰ ਭੁਲ ਨਾ ਜਾਈਂ।
ਇਸ ਦੁਨੀਆਂ ਵਿਚ ਦਿਲ ਨਾ ਲਾਈਂ।
ਤੋੜ ਕਿ ਦਿਲ ਦਿਲਾਂ ਕਈ ਦਿਲ ਦਾਰ ਗੈ।
ਜਿਤ ਦੇ ਜਿਤ ਦੇ ਜਿਤ ਦੇ ਬਾਜ਼ੀ ਹਾਰ ਗੇ।

ਦੁਨੀਆਂ ਹੀਰ ਸਲੇਟੀ ਦੇ ਆਸ਼ਕ।
ਵਿਸ਼ਿਆਂ ਵਿਚ ਲਪੇਟੀ ਦੇ ਆਸ਼ਕ।
'ਬਾਲਮ' ਲਖਾਂ ਰਾਂਝੇ ਮਝੀ ਚਾਰ ਗੈ।
ਜਿਤ ਦੇ ਜਿਤ ਦੇ ਜਿਤ ਦੇ ਬਾਜ਼ੀ ਹਾਰ ਗੈ।



# ਕਬਰ ਦੀ ਅਵਾਜ਼

ਵੀਹ ਸਾਲ ਦਾ ਮੁੰਡਾ ਰੰਗ ਗੋਰਾਂ ਨਖਸ਼ ਤਿਖੇ ਨੈਨ ਮੋਟੇ ਮੋਟੇ ਲੰਬੀ ਧੌਨ ਤਲਵਾਰ ਵਰਗਾ ਨਕ ਬੀਕ ਮਲ ਮਲ ਦਾ ਕੁੜਤਾ ਪੈਹਨਿਆ ਹੋਇਆ ਲਠੇ ਦੀ ਸਲਵਾਰ ਜੋ ਪਹਿਲੀ ਵਾਰ ਹੀ ਪਾ ਕੇ ਘਰੋਂ ਨਿਕਲਿਆ ਸੀ ਮੁਗਲਈ ਟੋਪੀ ਪਹਿੰਨੀ ਸੈਂਟ ਤੇ ਅਤਰ ਆਪਨੇ ਉਤੇ ਛਿੜਕੇ ਹੋਏ ਨਵੀਂ ਫਲੈਕਸ ਦੀ ਗਰਗਾਬੀ ਪੈਹਰੀ ਹੋਈ ਕਿਸੇ ਰੰਗ ਵਿਚ ਕਬਰਾਂ ਦੇ ਵਿਚੋਂ ਨਿਕਲ ਦਾ ਜਾ ਰਿਆ ਸੀ ਕੁਦਰਤੀ ਇਕ ਪੁਰਾਣੀ ਕਬਰ ਵਿਚੋਂ ਨਿਕਲਕੇ ਕਿਸੇ ਮੁਰਦੇ ਦੀ ਹਡੀ ਪੈਰ ਥਲੇ ਆ ਕੇ ਕੜਕੀ ਮੁੰਡੇ ਨੇ ਵੇਖ ਕੇ ਨਕ ਝੜਾਇਆ ਤੇ ਤੁਰਨ ਲਗਾ, ਕਬਰਾਂ ਵਿਚੋਂ ਆਵਾਜ਼ ਆਈ ਠਹਿਰੋ ਆਪਨਾ ਘਰ ਛਡ ਕੇ ਕਿਥੇ ਜਾ ਰਹੋ ਹੋ :

## ਰੁਬਾਈ

ਮੰਜ਼ਲੇ ਕਬਰ ਕੇ ਰਾਹੀਂ ਸ਼ਾਹੋਂ ਫਕੀਰ ਹੋਤੇ ਹੈਂ।
ਬੜ ਕਰ ਤੋਪ ਖਾਨੋ ਸੇ ਕਜ਼ਾ ਕੇ ਤੀਰ ਹੋਤੇ ਹੈਂ।

ਆਦਮ ਕਾ ਜੋ ਦਮ'ਬਾਲਮ'ਵੁਹੋ ਦਮ ਬੇ ਦਾਮ ਦੁਨੀਆ ਮੇਂ
ਵੁਹੋ ਦਮ ਨਹੀਂ ਦਾਮ ਸੇ ਮਿਲਤੇ ਜੋ ਦਮ ਅਖੀਰ ਹੋਤੇ ਹੈਂ।

# ਗੀਤ

ਨਾ ਕਰ ਇਤਨਾ ਮਾਨ ਮੁਸਾਫਿਰ।
ਆਈ ਆਵਾਜ਼ ਕਬਰ ਦੇ ਵਿਚੋਂ
ਮੈਂ ਤੇਰਾ ਮਕਾਨ ਮੁਸਾਫਿਰ।
ਨਾ ਕਰ ਇਤਨਾ ਮਾਨ ਮੁਸਾਫਿਰ।

ਬਚਪਨ ਗਿਆ ਜਵਾਨੀ ਨਹੀਂ ਰਹਿਨਾ।
ਤੂੰਬੀ ਇਸੇ ਰਸਤੇ ਪਹਿਨਾ।
ਤੇਰੇ ਸਭ ਸੰਨਬੰਧੀਆਂ ਕਹਿਨਾ।
ਤੁਰ ਚਲਿਆ ਮਹਿਮਾਨ ਮੁਸਾਫਿਰ।
ਨਾ ਕਰ ਇਤਨਾ ਮਾਨ ਮੁਸਾਫਿਰ।

ਰੇਸ਼ਮ ਗਲੋਂ ਲੌਹਾਇਆ ਜਾਸੀ।
ਕਫ਼ਨ ਗਲ ਪਵਾਇਆ ਜਾਸੀ।
ਮਹਿਲਾਂ ਵਿਚੋਂ ਕਡਾਇਆ ਜਾਸੀ।
ਰੁਲੇਗਾ ਬੀਆ ਬਾਨ ਮੁਸਾਫਿਰ।
ਨਾ ਕਰ ਇਤਨਾ ਮਾਨ ਮੁਸਾਫਿਰ।

ਉਹੋ ਸੁਤਾਈ ਬਾਬਾ ਤੇਰਾ।
ਇਸ ਕਬਰ ਵਿਚ ਦਾਦਾ ਤੇਰਾ।
ਉਹੋ ਈ ਬਾਪ ਗੁਲਾਬਾ ਤੇਰਾ।
ਤੂੰ ਭੀ ਆਇਆ ਜਾਨ ਮੁਸਾਫਿਰ।
ਨਾ ਕਰ ਇਤਨਾ ਮਾਨ ਮੁਸਾਫਿਰ।

ਜ਼ੁਲਮਾਂ ਨੂੰ ਛਡ ਜ਼ਾਲਮ ਸੁਤੇ।
ਸਭ ਇਲਮਾਂ ਦੇ ਆਲਮ ਸੁਤੇ।
'ਬਾਲਮ' ਕਹੈ ਕਈ 'ਬਾਲਮ' ਸੁਤੇ।
ਸੁਤੇ ਲੰਮੀਆਂ ਤਾਨ ਮੁਸਾਫਿਰ।
ਨਾ ਕਰ ਇਤਨਾ ਮਾਨ ਮੁਸਾਫਿਰ।



## ਬਾਈ ਧਾਰ ਦੇ ਰਾਜੇ ਤੇ

# ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਕਲਗੀਧਰ ਦੇ ਦਰਬਾਰ ਵਿਚ ਆ ਕੇ ਰਾਜਿਆਂ ਨੇ ਕਿਹਾ ਹਜ਼ੂਰ ਨਾਈ, ਜਟ, ਛੀਂਬੇ, ਤਰਖਾਨ ਮੈਹਰੇ, ਖਤਰੀ ਨਿਕੀਆਂ ਜਾਤਾਂ ਨੂੰ ਛਡੋ ਤੇ ਸਾਡੇ ਗੁਰੂ ਬਣੋ ਤੇ ਸਾਨੂੰ ਅੰਮ੍ਰਿਤ ਛਕਾਓ ਪਰ ਗਰੀਬਾਂ ਨੂੰ ਮੂੰਹ ਨਾ ਲਾਓ।

### ਕਬਿਤ

ਰਾਜਨ ਕੇ ਗੁਰੂ ਬਣੋ ਤਾਜ ਕੋ ਟਿਕਾਕੇ ਸੀਸ
ਤਖਤ ਤਮਾਮ ਭੀ ਹਜ਼ੂਰ ਕੇ ਹਵਾਲੇ ਹੈਂ।
ਨੀਲਮ ਰਤਨ ਹੀਰੇ ਮੋਤੀ ਵਾ ਜਵਾਹਰਾਤ
ਹਾਜ਼ਰ ਹਜ਼ੂਰ ਵ੍ਹੋ ਪੜੇ ਬਿਨ ਤਾਲੇ ਹੈਂ।
ਕਿਲ੍ਹੇ ਕੋਟ ਮਹਿਲ ਚੁਬਾਰੇ ਊਂਚੇ ਲੋਗਨ ਸੋਂ
ਕਰੋ ਸਵੀਕਾਰ ਜਾਕੀ ਸੁੰਦਰ ਦਿਵਾਲੇ ਹੈਂ।
ਬੜੇ ਬੜੇ ਜੋਧੇ ਬੀਰ ਜੰਗ ਕੇ ਜਤਈਆ ਬਲੀ
ਕਾਲ ਕੇ ਸਮਾਨ ਜਾਕ ਹਾਥਨ ਮੇਂ ਭਾਲੇ ਹੈਂ।

### ਜਵਾਬ ਗੁਰੂ ਗੋਬਿੰਦ ਸਿੰਘ ਜੀ ਕਾ

ਤਾਜ ਵਾ ਤਖਤ ਸਭ ਮੇਰੇ ਦਰਕਾਰ ਨਾਹੀਂ
ਮੈਂ ਤੋਂ ਖੁਸ਼ ਹੂੰ ਘਰ ਆਪਨਾ ਲੁਟਾਇ ਕੇ

ਸੋਨੇ ਨਹੀਂ ਆਇਆ ਮੈਂ ਫੂਲਨ ਕੀ ਸੇਜਾ ਪਰ
ਮੈਂ ਨੇ ਸੋਨਾ ਬਨ ਸੇਜਾ ਕਾਂਟੋਂ ਕੀ ਬਿਛਾਏ ਕੇ।
ਹਿੰਦ ਕੇ ਤਮਾਮ ਹਿੰਦੂ ਖ਼ੁਸ਼ੀਓਂ ਸੇ ਫਲੇਂ ਫੂਲੇਂ
ਮੈਂਨੇ ਤੋਂ ਮਨਾਨੀ ਖ਼ੁਸ਼ੀ ਬੇਟੇ ਕਟਵਾਏ ਕੇ।
ਨੀਚ ਊਚ ਸੂਤ ਛਾਤ ਸਭ ਹੀ ਦੀਵਾਰੇ ਫੋੜ
ਪੈਹਲ ਪੀਲਾਊਂ ਏਕ ਬਾਟੇ ਮੇਂ ਬੀਠਾਏ ਕੇ।
ਰੰਕਨ੍ਹ ਕੋ ਪਾਹੋਲ ਦੇ ਸ਼ਾਹੋ ਸੇ ਲੜਾਊਂ ਅਬ
ਸਵਾ ਲਾਖ ਸੇ ਮੈਂ ਏਕ ਏਕ ਕੋ ਲੜਾਏ ਕੇ।
ਚਿੜੀਓਂ ਸੇ ਬਾਜ਼ ਕਾ ਸ਼ਿਕਾਰ ਹੈ ਕਰਾਨਾ ਅਬ
ਦੋ ਦੋ ਘੁੰਟ ਏਕ ਏਕ ਚਿੜੀ ਕੋ ਪਿਲਾਏ ਕੇ।



## * ਜੋਗਾ ਸਿੰਘ *

ਚੌਕੀਦਾਰ ਕਿਹਾ ਜੋਗਾ ਸਿੰਘ ਭਾਈ
ਸਿਖਾਂ ਸਿਖੀ ਨੂੰ ਦਾਗ਼ ਲਵਾਂ ਨ ਬਈ।
ਗਲ੍ਹਾਂ ਸੁਣ ਕੇ ਮਿਠੀਆਂ ਮਿਠੀਆਂ ਨੂੰ
ਗਲ ਕਰਕੇ ਗਲ ਗਵਾਂ ਨ ਬਈ।

ਕਈਆਂ ਜੋਗੀਆਂ ਦੇ ਇਨ੍ਹਾਂ ਜੋਗ ਲੁਟੇ।
ਕਈ ਭਗਤ ਲੁਟੇ ਸਾਧੂ ਲੋਕ ਲੁਟੇ।
ਰਹੀਂ ਬਚ ਕੇ ਇਨ੍ਹਾਂ ਲੁਟੇਰਿਆਂ ਤੋਂ
ਕਿਤੇ ਦਿਲ ਦੀ ਦੁਨੀਆਂ ਲੁਟਾ ਨ ਬਈ।
ਚੌਕੀਦਾਰ ਕਿਹਾ ਜੋਗਾ ਸਿੰਘ ਤਾਈਂ ... ...

ਤੇਰੀ ਹਸਤੀ ਇਹ ਹਸਕੇ ਮਿਟਾ ਦੇਨਗੇ।
ਤੇਰੀ ਖ਼ਾਕ ਵਿਚ ਖ਼ਾਕ ਦੇ ਮਿਲਾ ਦੇਨਗੇ।
ਇਨ੍ਹਾਂ ਕਾਲੀਆਂ ਕਾਲੀਆਂ ਜ਼ੁਲਫਾਂ ਦੇ ਫਾਹੀ
ਵਿਚ ਜਾਨ ਰਸਾਂ ਨ ਬਈ। ਚੌਕੀਦਾਰ ਕਿਹਾ......

ਜੇਹੜੇ ਇਨ੍ਹਾਂ ਦੇ ਹਥਾਂ ਵਿਚ ਆ ਗਏ ਨੇ।
ਉਹ ਕੰਨਾ ਨੂੰ ਹਥ ਲਗਾ ਗਏ ਨੇ।
ਹਥੋਂ ਵਕਤ ਗਿਆ ਹਥ ਨਹੀਂ ਆਉਂਦਾ
ਕਿਥੇ ਨਾਲ ਹਥ ਮਿਲਾ ਨ ਬਈ।
ਚੌਕੀਦਾਰ ਕਿਹਾ ... ...

ਸਿੰਘੀ ਰਿਖ ਦਾ ਇਨ੍ਹਾਂ ਸਾਹ ਪੀਤਾ।
ਇੰਦਰ ਦਾ ਬੇੜਾ ਤਬਾਹ ਕੀਤਾ।
ਹਾਸੇ ਵੇਖ ਕੇ ਇਨ੍ਹਾਂ ਹੁਸੀਨਾਂ ਦੇ
ਕਿਤੇ ਹਸਕੇ ਹਾਸੇ ਗਵਾ ਨ ਬਈ।
ਚੌਕੀਦਾਰ ਕਿਹਾ ... ...

ਇਨ੍ਹਾਂ ਬੋਲਾ ਤਾਈਂ ਨ ਬੋਲ ਸਮਝ।
ਇਨ੍ਹਾਂ ਬੈਲਾਂ ਵਿਚ ਵਜਦੇ ਢੋਲ ਸਮਝ।
ਤੂੰ ਬੱਲਨ ਜੰਗਾ ਨਹੀਂ ਰਹਿਣਾ
ਬੋਲੀ ਬੋਲ ਕੇ ਕਿਤੇ ਬੁਲਾ ਨ ਬਈ।
ਚੌਕੀਦਾਰ ਕਿਹਾ ... ...

ਇਹ ਕਾਮ ਦੀ ਅਗ ਦੀਆਂ ਲਾਟਾਂ ਈ।
ਵਿਸ਼ ਭਰੀਆਂ ਵਿਸ਼ੇ ਦੀਆਂ ਝਾਟਾਂ ਈ।
ਕਹੇ 'ਬਾਲਮ' ਭਾਂਬੜ ਬਲਦੇ ਹੀ
ਲਾਗੇ ਲਹਾਕੇ ਲਬੂੰ ਲਵਾਂ ਬਈ।
ਚੌਕੀਦਾਰ ਕਿਹਾ . . . .



# ਅਖੀਆਂ

ਏਹਨਾਂ ਅਖੀਆਂ ਆਖੀਆਂ ਮਨੀਆਂ ਨਾ
ਆਖੀ ਆਪਨੀ ਆਖਰ ਮਨਾਨ ਅਖੀਆਂ ।
ਇਹਨਾਂ ਅਖੀਆਂ ਇਸ਼ਕ ਨੂੰ ਜਨਮ ਦਿਤਾ
ਤਾਂਉਂ ਸਭ ਨੂੰ ਇਸ਼ਕ ਸਿਖਾਨ ਅਖੀਆਂ ।

ਜ਼ਹਿਰ ਇਨ੍ਹਾਂ ਦੀ ਬੁਰੀ ਹੈ ਜ਼ਹਿਰ ਨਾਲੋਂ
ਆਮ ਜਾਹਿਰ ਹੈ ਭਾਵੇਂ ਛੁਪਾਨ ਅਖੀਆਂ ।
ਪਹਿਲੇ ਪਲਕਾਂ ਦੇ ਨਾਲ ਬੁਲਾਨ ਹਸ ਹਸ
ਫੇਰ ਸੂਲੀ ਦੇ ਉਤੇ ਟੰਗਵਾਨ ਅਖੀਆਂ ।

ਤਖਤੋਂ ਲਹਾ ਕੇ ਤਖਤ ਦੇ ਮਾਲਕਾਂ ਨੂੰ
ਠੂਠਾ ਹਥ ਦੇ ਵਿਚ ਫੜਾਨ ਅਖੀਆਂ ।
ਮਜਨੂੰ ਵਰਗਿਆਂ ਆਸ਼ਕਾਂ ਸਾਦਕਾਂ ਤੋਂ
ਪੈਰ ਕੁਤੇ ਦੇ ਪਈਆਂ ਚਟਾਨ ਅਖੀਆਂ ।

ਕਚਾ ਘੜਾ ਫੜਾ ਕੇ ਸੋਹਣਿਆਂ ਨੂੰ
ਘੁਮਨ ਘੇਰ ਦੇ ਵਿਚ ਰੁੜਾਨ ਅਖੀਆਂ ।
ਸਸੀ ਵਰਗੀਆਂ ਸੋਹਲ ਸਰੀਰ ਕੁੜੀਆਂ
ਵਿਚ ਥਲਾਂ ਦੇ ਪਈਆਂ ਤੜਪਾਨ ਅਖੀਆਂ।

ਯੂਸਫ ਵਰਗੇ ਹੁਸਨ ਦੇ ਪਾਤਸ਼ਾਹ ਦਾ
ਅਟੀ ਸੂਤ ਦੀ ਮੁਲ ਪਵਾਨ ਅਖੀਆਂ ।

ਸੋਹਣੀ ਹੀਰ ਸਲੇਟੀ ਦੇ ਹਥ ਰਖ ਕੇ
ਪਿਆਲਾ ਜ਼ਹਿਰ ਦਾ ਪਈਆਂ ਪਿਲਾਨ ਅਖੀਆਂ।
ਮਝੀਂ ਚਾਰ ਦਾ ਰਾਜ ਕੁਮਾਰ ਯਾਰੋ
ਮਤ ਮਾਰ ਜਦ ਕੀਤਾ ਹੈਰਾਨ ਅਖੀਆਂ।
ਐਨਲ ਹਕ ਦਾ ਪਹਿਲੇ ਲਵਾ ਨਾਹਰਾ
ਫੇਰ ਸੂਲੀ ਦੇ ਉਤੇ ਟੰਗਵਾਨ ਅਖੀਆਂ।



# * ਸਤਿਗੁਰੂ ਰਾਮ ਸਿੰਘ ਜੀ *

ਭਾਰਤ ਕੇ ਭਗਵਾਨ ਸਤਿਗੁਰੂ ਰਾਮ ਸਿੰਘ।
ਉਮਤ ਕੇ ਈਮਾਨ ਸਤਿਗੁਰੂ ਰਾਮ ਸਿੰਘ।
ਆਜ਼ਾਦੀ ਕੇ ਅਰੁਮਾਨ ਸਤਿਗੁਰੂ ਰਾਮ ਸਿੰਘ।
ਸੱਚੇ ਧਰਮ ਨਿਸ਼ਾਨ ਸਤਿਗੁਰੂ ਰਾਮ ਸਿੰਘ।
ਹੈ ਪ੍ਰਾਣੋ ਕੇ ਪ੍ਰਾਣ ਸਤਿਗੁਰੂ ਰਾਮ ਸਿੰਘ।
ਸ਼ਾਹੋਂ ਕੇ ਸੁਲਤਾਨ ਸਤਿਗੁਰੂ ਰਾਮ ਸਿੰਘ।

ਹਰਿਦਿਲ ਕੇ ਦਿਲ-ਦਾਰ ਸਤਿਗੁਰੂਰਾਮ ਸਿੰਘ।
ਹਰਿ ਪਹਿਲੂ ਕੇ ਪਿਆਰ ਸਤਿਗੁਰੂ ਰਾਮ ਸਿਘ।
ਹਰਿ ਹਿਰਦੇ ਕੇ ਹਾਰ ਸਤਿਗੁਰੂ ਰਾਮ ਸਿੰਘ।
ਹਰਿ ਮਨ ਕੇ ਮੁਖਤਾਰ ਸਤਿਗੁਰੂ ਰਾਮ ਸਿੰਘ।
ਗ਼ਮਜ਼ਦੋਂ ਕੇ ਗ਼ਮਖ਼ਾਰ ਸਤਿਗੁਰੂ ਰਾਮ ਸਿੰਘ।
ਹਰਿ ਬਸ਼ਰ ਕੇ ਯਾਰ ਸਤਿਗੁਰੂ ਰਾਮ ਸਿੰਘ।

ਹੈ ਰੋਸ਼ਨ ਰੱਬੀ ਨੂਰ ਸਤਿਗੁਰੂ ਰਾਮ ਸਿੰਘ।
ਹੈ ਕਾਬ੍ਹਾ ਕੋਹਿਤੂਰ ਸਤਿਗੁਰੂ ਰਾਮ ਸਿੰਘ।
ਹੈ ਮਸਤੀ ਕਾ ਸਰੂਰ ਸਤਿਗੁਰੂ ਰਾਮ ਸਿੰਘ।
ਹੈ ਦੋਸਤ ਬਾ-ਦਸਤੂਰ ਸਤਿਗੁਰੂ ਰਾਮ ਸਿੰਘ।
ਹੈ ਅਲਖ ਅਪਾਰ ਸਤਿਗੁਰੂ ਰਾਮ ਸਿੰਘ।
ਹੈ ਦੋ ਆਲਮ ਸਰਦਾਰ ਸਤਿਗੁਰੂ ਰਾਮ ਸਿੰਘ।

ਹੈ ਬਸੰਤ ਬਹਾਰ ਸਤਿਗੁਰੂ ਰਾਮ ਸਿੰਘ।
(ਹੈ)ਹੁਸਨ ਕੀ ਸਰਕਾਰ ਸਤਿਗੁਰੂ ਰਾਮ ਸਿੰਘ।
ਹੈ ਖੁਸ਼ੀਓਂ ਕੀ ਗੁਲਜ਼ਾਰ ਸਤਿਗੁਰੂ ਰਾਮਸਿਘ।
ਹੈ ਉਲਫ਼ਤ ਕੇ ਅਵਤਾਰ ਸਤਿਗੁਰੂ ਰਾਮਸਿੰਘ।

ਅਰਮਾਨੋਂ ਕੇ ਸ਼ਿੰਗਾਰ ਸਤਿਗੁਰੂ ਰਾਮ ਸਿੰਘ।
ਹੈ ਕਾਦਰ ਕਰਤਾਰ ਸਤਿਗੁਰੂ ਰਾਮ ਸਿੰਘ।

ਅੱਲਾ ਕੀ ਤਸਵੀਰ ਸਤਿਗੁਰੂ ਰਾਮ ਸਿੰਘ।
ਹੈ ਪੀਰਾਂ ਦੇ ਪੀਰ ਸਤਿਗੁਰੂ ਰਾਮ ਸਿੰਘ।
ਉਮੰਤ ਕੀ ਤਕਦੀਰ ਸਤਿਗੁਰੂ ਰਾਮ ਸਿੰਘ।
ਹੈ ਹੱਕ ਹੱਕ ਜ਼ਾਮੀਰ ਸਤਿਗੁਰੂ ਰਾਮ ਸਿੰਘ।

ਹੈ ਖ਼ੁਦਾਈ ਦੱਸਤ ਏ ਸਤਿਗੁਰੂ ਰਾਮ ਸਿੰਘ।
ਬਖਸ਼ੇ ਗਏ ਜੋ ਬਖ਼ਸ਼ੇ ਸਤਿਗੁਰੂ ਰਾਮ ਸਿੰਘ।



# ☬ ਬੇਮਿਸਾਲ ਕੁਰਬਾਨੀ ☬

## * ਵਾਰ *

ਜਦ ਵੱਜੀਆਂ ਪਾਕਿਸਤਾਨ ਅਤੇ ਹਿੰਦ ਦੀਆਂ ਲਕੀਰਾਂ।
ਜਦ ਖਿੱਚੀਆਂ ਦੋ ਅੰਗਰੇਜ਼ ਨੇ ਖ਼ੂਨੀ ਤਸਵੀਰਾਂ।
ਜਦ ਸੋਹਲ ਬਦਨ ਪੰਜਾਬ ਦਾ ਕਰ ਦਿਤਾ ਲੀਰਾਂ।
ਸੀ ਮੁਸਲੇ ਜੱਲ੍ਹੀਆਂ ਪਾਂਵਦੇ ਅਤਿ ਚਾਈ ਫਕੀਰਾਂ।
ਕਈ ਰਾਂਝੇ ਹੋਏ ਸ਼ਹੀਦ ਲੱਖਾਂ ਰੁੱਲ ਮੋਈਆਂ ਹੀਰਾਂ।
ਸੋਹਲ ਦਿਲਾਂ ਨੂੰ ਵਿੰਨ੍ਹਿਆਂ ਤਦ ਜ਼ੁਲਮੀ ਤੀਰਾਂ।
ਸੀ ਧਰਮ ਸ਼ਰਮ ਤਦ ਉੱਡ ਗਏ ਰਹੀ ਨਫਸ ਪ੍ਰਸਤੀ।
ਬੇਸ਼ਰਮੀ ਦੇ ਦਰਬਾਰ ਸੀ ਮਿਲਦੀ ਇੱਜ਼ਤ ਸੱਸਤੀ।

ਸਿਖਾਂ ਦੀ ਇਕ ਲੜਕੀ ਹੱਥ ਮੁਗ਼ਲਾਂ ਆਈ।
ਗੱਲ ਵਿੱਚ ਮਾਲਾ ਉੱਨ ਦੀ ਸੀ ਸ਼ਕਲ ਸਵਾਈ।
ਸੀ ਸੁੱਥਣ ਚੂੜੀਦਾਰ ਪੁਸ਼ਾਕ ਸਾਧਾਰਨ ਪਾਈ।
ਅੰਮ੍ਰਿਤ ਖੰਡੇ ਧਾਰ ਦਾ ਛਕ ਸ਼ਾਨ ਬਨਾਈ।
ਭਜਨ ਪੁੱਛ ਕੇ ਆਪਣੇ ਦਿਲ ਜੋਤ ਜਗਾਈ।
ਉਹ ਜਪਦੀ ਸਤਿਗੁਰ ਰਾਮ ਸਿੰਘ ਜਦ ਬਿਪਤਾ ਆਈ।
ਚੰਦੋਂ ਸੋਹਣਾ ਉਸ ਦਾ ਇਕ ਚੰਦ ਨਾਲ ਸੀ।
ਮੋਹ ਮਮਤਾ ਦਾ ਪਾਲਿਆ ਫਰਜ਼ੰਦ ਨਾਲ ਸੀ।

ਇਹ ਸੀ ਮਮਤਾ ਮਾਂ ਦੀ ਦਾ ਮੋਹਨ ਮੁਨਾਰਾ।
ਇਹ ਸੀ ਮਾਂ ਦੀ ਅੱਖ ਦੀ ਪੁੱਤਲੀ ਦਾ ਤਾਰਾ।
ਇਹ ਸੀ ਮਾਂ ਦੀ ਆਸ ਦਾ ਇੱਕ ਸਹੀ ਸਹਾਰਾ।
ਇਹ ਸੀ ਸੋਹਣਾ ਮਾਂ ਦਾ ਸੰਸਾਰੋਂ ਪਿਆਰਾ।
ਤੁਰਿਆ ਜਾਂਦਾ ਮਾਂ ਨਾਲ ਨਿਰਦੋਸ਼ ਵਿਚਾਰਾ।
ਭੁੱਖਾ ਪਿਆਸਾ ਚੱਲਦਾ ਨਹੀਂ ਚੱਲਦਾ ਚਾਰਾ।
ਲੋਕਾਂ ਕਿਹਾ ਛੱਡ ਦਿਉ ਇਹ ਬਾਲ ਅੰਵਾਣਾ।
ਲੈ ਗਏ ਜ਼ਾਲਿਮ ਉਸ ਨੂੰ ਕਰ ਜ਼ੋਰ ਪਿੰਗਾਣਾ।

ਨਕਸ਼ ਵੇਖ ਕੇ ਬਾਲ ਦੇ ਪਿਆ ਹੁਸਨ ਸਲਾਏ।
ਕੋਮਲਤਾ ਨੂੰ ਵੇਖ ਕੇ ਫੁੱਲ ਮਰਦਾ ਜਾਏ।
ਹਾਸਾ ਤੱਕ ਕੇ ਕਲੀਆਂ ਤੇ ਗੁੱਲ ਮੁਸਕਾਏ।
ਨਰਗਸ ਤਕ ਕੇ ਨੈਣ ਬਾਲ ਦੇ ਪਈ ਸ਼ਰਮਾਏ।
ਚਮਕ ਉਸਦੀ ਵੇਖ ਕੇ ਚੰਦ ਚਰਨ ਦਬਾਏ।
ਕੋਇਲ ਸੁਣ ਸੰਗੀਤ ਉਸ ਦਾ ਸਦਕੇ ਜਾਏ।
ਹੁਸਨ ਸੀ ਆਸ਼ਕ ਹੋਂਵਦਾ ਤਕ ਸ਼ਕਲ ਬਾਲ ਦੀ।
ਯੂਸਫ਼ ਬਣਿਆ ਸਮਝ ਲੋ ਸੀ ਨਕਲ ਬਾਲ ਦੀ।

ਜਾਂਦਾ ਜਾਂਦਾ ਮਾਂ ਤਾਈਂ ਸੁਣਾਵੇ ਰੋ ਰੋ।
ਕਿੱਥੇ ਚਲਿਆਂ ਮਾਂ ਜੀ ਕੁਰਲਾਵੇ ਰੋ ਰੋ।
ਕਿੱਥੇ ਗਏ ਨੇ ਪਿਤਾ ਜੀ ਬੁਲਾਵੇ ਰੋ ਰੋ।
ਰਾਹ ਪਿਆਰੇ ਪਿਤਾ ਦਾ ਤਕਾਵੇ ਰੋ ਰੋ।
ਮਰੇ ਬਾਪ ਦੇ ਵੈਣ ਵਿਚਾਰਾ ਪਾਵੇ ਰੋ ਰੋ।
ਮਾਂ ਨੂੰ ਆਪਣੇ ਦਿਲ ਦੀਆਂ ਸਮਝਾਵੇ ਰੋ ਰੋ।
ਦੋਵਾਂ ਹੀ ਮਾਂ ਪੁਤਾਂ ਨੂੰ ਇਕ ਪਿੰਡ ਲਿਆਏ।
ਅੱਗੇ ਵੇਖੋ ਕਾਫਰਾਂ ਕੀ ਕਹਿਰ ਕਮਾਏ।

ਏਹ ਬੈਠੇ ਕੱਲੇ ਮਾਂ ਪੁਤ ਉਹ ਕਈ ਹਜ਼ਾਰਾਂ।
ਨਜਰਾਂ ਸੀ ਬਦ ਕੀਤੀਆਂ ਸਭਨਾਂ ਬਦਕਾਰਾਂ।
ਟਕੂਏ ਬਰਛੇ ਚਮਕਦੀਆਂ ਖੰਜਰ ਤਲਵਾਰਾਂ।
ਖੂਨ ਪਿਆਸੇ ਮਿਲ ਕੇ ਪਏ ਕਰਨ ਵਿਚਾਰਾਂ।
ਜਿਉਂ ਮੁਰਦੇ ਲਾਗੇ ਬੈਠੀਆਂ ਇੱਲਾਂ ਦੀਆਂ ਡਾਰਾਂ।
ਰੋਵਣ ਤੱਕ ਕੇ ਦ੍ਰਿਸ਼ ਏਹ ਮੁਗਲਾਂ ਦੀਆਂ ਨਾਰਾਂ।
ਸੋਚ ਸੋਚ ਕੇ ਆਖਦੇ ਕਮੀਨ ਸਾਰੀਏ।
ਮਾਂ ਪੁਤਾਂ ਨੂੰ ਕਰ ਕੇ ਬੇ-ਦੀਨ ਮਾਰੀਏ।

ਸ਼ਰ੍ਹੇ ਆਮ ਬਾਜ਼ਾਰ ਵਿਚ ਇਕ ਗਊ ਮੰਗਾਈ।
ਲੰਮਿਆਂ ਪਾ ਕੇ ਬੇ-ਜ਼ਬਾਂ ਤੇ ਛੁਰੀ ਚਲਾਈ।
ਮਾਂ ਪੁਤਾਂ ਦੇ ਸਾਹਮਣੇ ਪੁੱਠੀ ਖੱਲ ਲਾਈ।
ਵੱਢ ਵੱਢ ਕੀਤੇ ਡੱਕਰੇ ਫੜ ਢੇਰੀ ਲਾਈ।
ਰਿੰਨ ਬਣਾ ਕੇ ਮਾਂ ਪੁਤਾਂ ਦੇ ਅੱਗੇ ਟਿਕਾਈ।
ਕਹਿੰਦੇ ਇਸ ਨੂੰ ਖਾਉ ਮਾਰਕੇ ਹੁੱਝ ਕਸਾਈ।
ਨਹੀਂ ਤਾਂ ਸੂਲੀ ਮਾਂ ਪੁਤਾਂ ਨੂੰ ਚਾੜ੍ਹ ਦਿਆਂਗੇ।
ਤੱਲ ਤੱਲ ਕੇ ਵਿਚ ਤੇਲ ਦੇ ਤੇ ਰਾੜ੍ਹ ਦਿਆਂਗੇ।

ਅੱਖੀਂ ਮੀਟ ਧਿਆਨ ਧਰ ਕੀਤਾ ਅਰਦਾਸਾ।
ਚੀਨੀ ਵਾਲੇ ਪਾਤਸ਼ਾਹ ਕੋਈ ਪਰਤੋ ਪਾਸਾ।
ਤੂੰ ਮਾਸਿਓਂ ਕਰੇਂ ਪਹਾੜ ਪਹਾੜੋਂ ਕਰਦੇ ਮਾਸਾ।
ਦੋਵੇਂ ਬਚੀਏ ਦੀਨ ਤੋਂ ਕੋਈ ਦੇਹ ਦਿਲਾਸਾ।
ਸਿੱਖੀ ਤੇਰੀ ਨੂੰ ਕਰੇ ਨ ਕੋਈ ਮੂਰਖ ਹਾਸਾ।
ਮੰਗਾਂ ਦਾਨ ਸ਼ਹੀਦੀਆਂ ਫੜ ਖੱਪਰ ਕਾਸਾ।
ਇਉਂ ਫੁਰਨਾ ਫੁਰਿਆ ਉਸ ਨੂੰ ਦਿਮਾਗ 'ਚ ਆ ਕੇ।
ਉਹ ਕਹਿੰਦੀ ਸੁਣ ਵੇ ਮੌਲਵੀ ਆਖਾਂ ਸਮਝਾ ਕੇ।

ਛੱਡ ਕੇ ਸਿੱਖੀ ਦੀਨ ਧਰਮ ਵਿਚ ਆਨਾ ਪਏਗਾ।
ਕਲਮਾ ਅੱਲਾ ਪਾਕ ਦਾ ਸੁਣਾਨਾ ਪਏਗਾ।
ਮਸਜਿਦ ਵਿਚਨਿਮਾਜ ਪੜ੍ਹਣ ਲਈ ਜਾਨਾ ਪਏਗਾ।
ਰੋਜ਼ੇ ਰੱਖ ਕੇ ਸਿਰ ਸੱਜਦੇ ਝੁਕਾਨਾ ਪਏਗਾ।
ਜਪੁਜੀ, ਆਸਾ ਵਾਰ ਨੂੰ ਭੁਲਾਨਾ ਪਏਗਾ।
ਬੁਰਖ਼ਾ ਬੇਗਮ ਬਨ ਕੇ ਗਲ ਪਾਨਾ ਪਏਗਾ।
ਅੱਗੋਂ ਬੀਬੀ ਆਖਿਆ ਮੈਂ ਦੀਨ 'ਚ ਆਂਦੀ।
ਕਲਮਾਂ ਕਹਿ ਕੇ ਦੀਨ ਤੋਂ ਹਾਂ ਸਦਕੇ ਜਾਂਦੀ।

ਤਰ ਮੇਰਾ ਮਾਸ ਗਾਂ ਦਾ ਖਾਣ ਨਹੀਂ ਦੇਂਦਾ।
ਤਾਂ ਬੋਟੀ ਚੁਕਦੀ ਏ ਚਾਣ ਨਹੀਂ ਦੇਂਦਾ।
ਤਾਂ ਦੀਨ 'ਚ ਆਉਂਦੀ ਏਹ ਆਣ ਨਹੀਂ ਦੇਂਦਾ।
ਤਾਂ ਕਲਮਾਂ ਗਾਉਨੀਆਂ ਏਹ ਗਾਣ ਨਹੀਂ ਦੇਂਦਾ।
ਤਾਂ ਬੁਰਖਾ ਪਾਉਨੀਆਂ ਏਹ ਪਾਣ ਨਹੀਂ ਦੇਂਦਾ।
ਤਾਂ ਸਦਕੇ ਜਾਨੀਆਂ ਏਹ ਜਾਣ ਨਹੀਂ ਦੇਂਦਾ।
ਪੁਤਰ ਮੇਰੇ ਨੂੰ ਮਾਰ ਕੇ ਪੁੱਠੀ ਖੱਲ ਲਾਵੋ।
ਰੋੜਾ ਮੇਰੇ ਰਾਹ ਦਾ ਫੜ੍ਹ ਪਿਛਾਂ ਹਟਾਵੋ।

ਤ ਏਸ ਦੇ ਸੁਟ ਦਿਉ ਖਾਂ ਪਾੜ੍ਹ ਪਾੜ੍ਹ ਕੇ।
ਖ ਬਨਾਉ ਏਸ ਦੇ ਅੰਗ ਸਾੜ੍ਹ ਸਾੜ੍ਹ ਕੇ।
ਸ ਖੁਆਵੋ ਕੁੱਤਿਆਂ ਨੂੰ ਰਾੜ੍ਹ ਰਾੜ੍ਹ ਕੇ।
ਏ ਗੁਰਦੇ ਵਿਚ ਸੀਖਾਂ ਦੇ ਚਾੜ੍ਹ ਚਾੜ੍ਹ ਕੇ।
ਸ ਸੁਕਾਵੇ ਪੁਤ ਮੇਰੇ ਦਾ ਕਾੜ੍ਹ ਕਾੜ੍ਹ ਕੇ।
ਰੀਆਂ ਦੇ ਨਾਲ ਤਨ ਏਸ ਦਾ ਫਾੜ੍ਹ ਫਾੜ੍ਹ ਕੇ।
ਕਹਿੰਦੀ ਮੈਨੂੰ ਦੀਨ ਤੋਂ ਨਹੀਂ ਪੁਤ ਪਿਆਰਾ।
ਚੀਰੋ ਮੇਰੇ ਸਾਹਮਣੇ ਸਿਰ ਧਰ ਕੇ ਆਰਾ।

ਸਤ ਸਾਲ ਦਾ ਬੇਬੱਸ ਨਾਦਾਨ ਸੀ ਬੱਚਾ।
ਗੱਲਾਂ ਸੁਣ ਕੇ ਮਾਂ ਦੀਆਂ ਹੈਰਾਨ ਸੀ ਬੱਚਾ।
ਭੋਲਾ ਭੋਲਾ ਬਿਲਕੁਲ ਅੰਞਾਣ ਸੀ ਬੱਚਾ।
ਚੰਦ ਮਿੰਟਾਂ ਦਾ ਸਮਝ ਲੌ ਮਹਿਮਾਨ ਸੀ ਬੱਚਾ।
ਮਮਤਾ ਮਾਰੀ ਮਾਂ ਦੇ ਪ੍ਰਾਣ ਸੀ ਬੱਚਾ।
ਮਾਂ ਦੇ ਦਿਲ ਦੇ ਤਖ਼ਤ ਦਾ ਸੁਲਤਾਨ ਸੀ ਬੱਚਾ।

ਅਧ ਖਿੜਿਆ ਹੀ ਫੁਲ ਟਹਿਣੀਉਂ ਟੁੱਟਣ ਲੱਗਾ
ਕਾਲ ਕਸਾਈਂ ਏਸ ਦਾ ਗਲ ਘੁੱਟਣ ਲੱਗਾ

ਸਿੰਘਣੀ ਤਾਂਈ ਮੌਲਵੀ ਹੱਥ ਛੁਰੀ ਫੜਾ ਕੇ।
ਕਹਿੰਦਾ ਕਰਦੇ ਡੱਕਰੇ ਕਾਫ਼ਰ ਝਟਕਾ ਕੇ।
ਹੱਥੀਂ ਪਾਲਿਆ ਪੁੱਤ ਵੇਖ ਹੱਥੀਂ ਫੜਕਾ ਕੇ।
ਰੰਗ ਲੈ ਦੋਵੇਂ ਹੱਥ ਖ਼ੂਨ ਦੀ ਮਹਿੰਦੀ ਲਾ ਕੇ।
ਲਈ ਇਨਾਮ ਖ਼ੁਦਾ ਤੋਂ ਵਿਚ ਜੰਨਤ ਜਾ ਕੇ।
ਸੁਖੀ ਰਹੇਂਗੀ ਗਲੋਂ ਪੁਤ ਦੀ ਬਿਪਤਾ ਲਾਹ ਕੇ।

ਜੇਕਰ ਤੈਨੂੰ ਸਚਮੁਚ ਹੈ ਦੀਨ ਪਿਆਰਾ
ਚੀਰ ਦੇ ਆਪਣੇ ਪੁੱਤ ਨੂੰ ਹੱਥ ਫੜ ਕੇ ਆਰਾ

ਛੁਰੀ ਫੜ ਕੇ ਹੱਥ ਮਾਂ ਨੇ ਉਤਾਂਹ ਉਠਾਇਆ।
ਪੁਤ ਹੱਸਿਆ ਅੱਗੋਂ ਮਾਂ ਨੇ ਮੱਥੇ ਵੱਟ ਪਾਇਆ।
ਮਾਂ ਕਹਿੰਦੀ ਲਿਟ ਜਾ ਜ਼ਿਮੀਂ ਤੇ ਵੇ ਢਿੱਡਦਿਆ ਜਾਇਆ।
ਖ਼ੂਨ ਵਹਾਉਣਾ ਚਾਂਵਦੀ ਜਿਸ ਦੁਧ ਚੁੰਘਾਇਆ।
ਚੀਖਾਂ ਸੁਣਨਾ ਚਾਂਵਦੀ ਜਿਸ ਲਾਡ ਲਡਾਇਆ।
ਹੱਥੀਂ ਫੜ ਕੇ ਪੁਤ ਨੂੰ ਮਾਂ ਲੰਮਿਆਂ ਪਾਇਆ।
ਫਿਰ ਝੱਗਾ ਪਿਆਰੇ ਪੁਤ ਦਾ ਮਾਂ ਢਿੱਡੋਂ ਚਾਇਆ।

ਛੁਰਾ ਮਾਰ ਕੇ ਮਾਂ ਨੇ ਪੁਤ ਮਾਰ ਮੁਕਾਇਆ।
ਅਖਾਂ ਰਹੀਆਂ ਹਸਦੀਆਂ ਨਾ ਨੀਰ ਵਹਾਇਆ।

ਪਿਆ ਤੜਫੇ ਚਾਨਣ ਮਾਂ ਦਾ ਜਿਉਂ ਤੜਫਣ ਛੱਤਰੇ।
ਨਿਹੰਗ ਸਿੰਘ ਝਟਕਾ ਕੇ ਛੱਡ ਦੇਵਨ ਬੱਕਰੇ।
ਅੰਗ ਪਏ ਤੜਫਣ ਲਾਲ ਦੇ ਹੋ ਵੱਖਰੇ ਵੱਖਰੇ।
ਖ਼ੂਨ ਸੀ ਡੁੱਲਾ ਧਰਮ ਤੇ ਹੋ ਕਤਰੇ ਕਤਰੇ।
ਪਲ ਵਿਚ ਕੀਤਾ ਕੀਮੀਆਂ ਮਾਂ ਦੇ ਹੱਥ ਅੱਥਰੇ।
ਪਏ ਵੇਖਣ ਸਾਰੇ ਕਾਰ ਨੂੰ ਤੇ ਖਿੱਲਰੇ ਡੱਕਰੇ।
ਉਹ ਹੱਸੀ ਖਿੜ-ਖਿੜਾ ਕੇ ਜ਼ਦ ਪੁਤਰ ਮੋਇਆ।
ਕਹਿੰਦੀ ਸ਼ੁਕਰ ਅਕਾਲ ਦਾ ਹੁਣ ਚੰਗਾ ਹੋਇਆ।

ਮੈਂ ਕਹਿੰਦੀ ਸਾਂ ਪੁਤ ਮੇਰਾ ਘਬਰਾ ਨਾ ਜਾਵੇ।
ਡਰਦਾ ਕਿੱਧਰੇ ਮਾਸ ਗਊ ਦਾ ਖਾ ਨਾ ਜਾਵੇ।
ਸਿੱਖੀ ਛੱਡਕੇ ਦੀਨ ਦੇ ਅੰਦਰ ਆ ਨਾ ਜਾਵੇ।
ਦਾਗ਼ ਪਿਆਰੇ ਧਰਮ ਨੂੰ ਧਰਮੀ ਲਾ ਨਾ ਜਾਵੇ।
ਕਲਮਾਂ ਸ਼ਰ੍ਹਾਂ ਮੁਹੰਮਦੀ ਦਾ ਗਾ ਨਾ ਜਾਵੇ।
ਮੱਕੇ ਦੇ ਵਲ ਸਿਰ ਕਿੱਤੇ ਝੁਕਾ ਨਾ ਜਾਵੇ।
ਮੈਂ ਖੁਸ਼ ਹਾਂ ਦੀਨੋਂ ਬੱਚ ਧਰਮੀ ਦਾ ਧਰਮ ਗਿਆ ਏ।
ਮਰਦਾਂ ਵਾਲਾ ਮਰਦ ਬਣ ਕਰ ਕਰਮ ਗਿਆ ਏ।

ਵੇਖ ਨਜ਼ਾਰਾ ਮੌਲਵੀ ਕਿਹਾ ਜਾਂ ਬਲਿਹਾਰੇ।
ਦੀਨ ਦੇ ਅੰਦਰ ਔਣ ਲਈ ਹੁਣ ਕਰ ਤਿਯਾਰੇ।
ਕਲਮਾਂ ਪੜ੍ਹ ਕੁਰਾਨ ਦਾ ਤੇ ਤੀਹ ਸੁਪਾਰੇ।
ਬੇਗਮ ਮੇਰੀ ਬਣਕੇ ਤੂੰ ਲੈ ਨਜ਼ਾਰੇ।
ਤੱਕ ਲੈ ਅੱਲਾ ਅਰਸ਼ ਤੋਂ ਕਰ ਰਿਹਾ ਇਸ਼ਾਰੇ।
ਖੁੱਲੇ ਬੂਹੇ ਬਹਿਸ਼ਤ ਦੇ ਤੇਰੇ ਲਈ ਸਾਰੇ।

ਕਹਿ ਦੇ ਕਲਮਾਂ ਲਾਇਲਾ ਤੇ ਪੜ੍ਹ ਨਿਮਾਜ਼ਾਂ
ਛੱਡ ਦੇ ਸਿੱਖੀ ਸਿਦਕ ਦੀਆਂ ਸਭ ਕੂੜ ਆਵਾਜ਼ਾਂ

ਭਬਕੀ ਵਾਂਗਰ ਸ਼ੇਰ ਦੇ ਉਹ ਖ਼ੂਨ ਤਿਹਾਈ।
ਬੰਦ ਕਰ ਬਕਵਾਸ ਨੂੰ ਕਿਉਂ ਬੱਕ ਬੱਕ ਲਾਈ।
ਵੇ ਇੱਕੋ ਡਰ ਸੀ ਪੁਤ ਦਾ ਗੁਰ ਆਸ ਪੁਜਾਈ।
ਪਹੁੰਚਾ ਵਿਚ ਬੈਕੁੰਠ ਦੇ ਪੁਤ ਸ਼ੇਰ ਸਿਪਾਹੀ।
ਮੈਂ ਅੰਮ੍ਰਿਤ ਛਕਿਆ ਖੰਡੇ ਦਾਬਣ ਬੀਰਤਾ ਆਈ।
ਦੁਧ ਚੁੰਗਾਇਆ ਅਨਖ ਨੇ ਮੈਂ ਆਨ ਦੀ ਜਾਈ।

ਧਰਮ ਦੇ ਬਦਲੇ ਪੁਤ ਧੀ ਨੂੰ ਵੱਢਣਾ ਪੈਂਦਾ
ਧਰਮ ਦੇ ਬਦਲੇ ਘਰ ਗ੍ਰਾਮ ਨੂੰ ਛੱਡਣਾ ਪੈਂਦਾ

ਮੌਤੋਂ ਮੈਂ ਨਾ ਡਰਦੀ ਨਾ ਡਰਨਾ ਜਾਣਾ।
ਹੁੰਦਾ ਮੌਤੋਂ ਪਰ੍ਹਾਂ ਮਰਦ ਦਾ ਅਸਲ ਟਿਕਾਣਾ।
ਕਾਲ ਨਹੀਂ ਜਿਥੇ ਪੁੱਜਦਾ ਮੈਂ ਉਥੇ ਜਾਣਾ।
ਤੱਲੀ ਤੇ ਰਖਿਆ ਸੀਸ ਸੀਸ ਤੇ ਨੱਚੇ ਭਾਣਾ।
ਸੂਲੀ ਉਤੇ ਨੱਚ ਕੇ ਮੈਂ ਮੌਜਾਂ ਮਾਣਾ।
ਧਰਮ ਰੱਖਾਂਗੀ ਆਪਣਾ ਕਰ ਜ਼ੋਰ ਧਿੰਗਾਣਾ।

ਮੈਂ ਬੱਚੀ ਸਤਿਗੁਰੂ ਰਾਮ ਸਿੰਘ ਦੀ ਜਾਨ ਤੇ ਖੇਡਾਂ
ਪ੍ਰਾਣੋਂ ਪਰ੍ਹਾਂ ਪਿਆਰ ਦੇ ਮੈਦਾਨ ਤੇ ਖੇਡਾਂ

ਤੇਰਾ ਕੀ ਖਿਆਲ ਸੀ ਇਹ ਦੀਨ 'ਚ ਆਊ।
ਗੁਰੂ ਰਾਮ ਸਿੰਘ ਛੱਡ ਕੇ ਰਸੂਲ ਮਨਾਊ।
ਰੱਦ ਕੇ ਬਾਣੀ ਗੁਰਾਂ ਦੀ ਤੇ ਕਲਮਾਂ ਗਾਊ।
ਭੈਣੀ ਸਾਹਿਬ ਤਿਆਗ ਕੇ ਮੱਕੇ ਵੱਲ ਜਾਊ।

ਉਨ ਦੀ ਮਾਲਾ ਲਾਹ ਕੇ ਗਲ ਤਸਬੀ ਪਾਊ।
ਅੰਮ੍ਰਿਤ ਛੱਡ ਕੇ ਗਾਂ ਮੱਝ ਦੇ ਮਾਸ ਨੂੰ ਖਾਊ।

ਕੋਈ ਹੀਰਾ ਦੇ ਕੇ ਕੌਡੀਆਂ ਵਟਾਂਦਾ ਤੱਕਿਆ ਈ।
ਉਂਗਲੀ ਤੇ ਲਾ ਵਿਸ਼ਟਾ ਕੋਈ ਖਾਂਦਾ ਤਕਿਆ ਈ।

ਰੋਹ ਵਿਚ ਆ ਕੇ ਮੌਲਵੀ ਇਕ ਮੁੱਕ ਚਲਾਇਆ।
ਅੱਗੋਂ ਬੱਚੀ ਸ਼ੇਰ ਦੀ ਮੱਥੇ ਵੱਟ ਪਾਇਆ।
ਛੁਰਾ ਮਾਰ ਕੇ ਮੌਲਵੀ ਭੁੰਵੇ ਪਟਕਾਇਆ।
ਤੜਫ ਤੜਫ ਖੰਜ਼ੀਰ ਨੇ ਡਾਢਾ ਦੁਖ ਪਾਇਆ।
ਬੂਟਾ ਬੋਇਆ ਜ਼ਹਿਰ ਦਾ ਫਲ ਖਾਮਾ ਆਇਆ।
ਪਕੜਣ ਦੇ ਲਈਏਸ ਨੂੰ ਇਕ ਮੁਗਲ ਸਿਧਾਇਆ।

ਕੱਸ ਕੇ ਆਪਣੇ ਗਲੇ ਵਿਚ ਉਸ ਖ਼ੰਜਰ ਮਾਰੀ।
'ਬਾਲਮ' ਅਗਲੇ ਲੋਕ ਦੀ ਕਰ ਗਈ ਤਿਆਰੀ।



## ਜੇ ਨਹੀਂ ਨਾਮ ਪਲੇ

( ੧ )

ਬ੍ਰਹਮਾ ਦਾ ਪੁਤ ਪੋਤਾ ਹੋਵੇ ਪੰਡਤ ਹੋਏ ਪੁਰਾਨਾ ਦਾ।
ਜਿਸ ਤੋਂ ਲੈਨ ਵਿਆਸ ਜੀ ਸੰਥਿਆ ਗੁਰੂ ਹੋਏਵਿਦਵਾਨਾਂ ਦਾ।
ਕੋਹਿਨੂਰ ਦੀ ਮਾਲਾ ਪਹਿਨੇ ਸ਼ਾਹਾ ਹੋਵੇ ਸੁਲਤਾਨਾ ਦਾ।
ਜੇ ਨਹੀਂ ਨਾਮ ਪਲੇ ਤਾਂ ਪਲੇ ਘਟਾ ਰੇਗਸ ਤਾਨਾ ਦਾ।

( ੨ )

ਪੜੇ ਨਿਮਾਜ਼ਾਂ ਰੋਜ਼ੇ ਰਖੇ ਮੁਲਾਂ ਮੁਸਲਮਾਨਾਂ ਦਾ।
ਸੌ ਵਾਰ ਮਕੇ ਦਾ ਹਾਜੀ ਹਾਫ਼ਜ਼ ਹੋਏ ਕੁਰਾਨਾਂ ਦਾ।
ਸਭ ਇਲਮਾਂ ਦਾ ਆਲਮ ਹੋਵੇ ਹੋਏ ਅਸਵਾਰ ਬੈਬਾਨਾਂ ਦਾ।
ਜੇ ਨਹੀਂ ਨਾਮ ਪਲੇ ਤਾਂ ਪਲੇ ਘਟਾ ਰੇਗਸ ਤਾਨਾਂ ਦਾ।

( ੩ )

*ਸਿਰ ਦਸਤਾਰ ਗੁਰਮੁਖੀ ਦਾਹੜਾਂ ਪਹਿਰਾਵਾ ਕ੍ਰਿਪਾਨਾਂ ਦਾ।
ਗੁਣੀ ਗਿਆਨੀ ਮਾਹਾ ਪ੍ਰਚਾਰਕ ਸਾਗਰ ਹੋਏ ਵਿਖਿਆਨਾ ਦਾ।
ਅਠ ਸਠ ਤੀਰਥ ਕਰਦਾ ਹੋਵੇ ਆਗੂ ਹੋਏ ਦੀਵਾਨਾਂ ਦਾ।
ਜੇ ਨਹੀਂ ਨਾਮ ਪਲੇ ਤਾਂ ਪਲੇ ਘਟਾ ਰੇਗਸ ਤਾਨਾਂ ਦਾ।

---

*ਨਾਮ ਬਿਨਾਂ ਜੇਤਾ ਬਿਉਹਾਰ।
ਜਿਉਂ ਮ੍ਰਿਤਕ ਮਿਥਿਆ ਸੀਗਾਰ।

ਕਕਾ ਬਿਲਾ ਚਿਟਾ ਹੋਵੇ ਪੋਪ ਹੋਏ ਕ੍ਰਿਸਚਾਨਾਂ ਦਾ।
ਲਖਾਂ ਗਿਰਜੇ ਘਰ ਬਨਵਾਏ ਵਾਸੀ ਸ਼ਾਹੀ ਮਕਾਨਾਂ ਦਾ।
ਬਾਈਬਲ ਪੜ੍ਹੇ ਅੰਜੀਲ ਸੁਨਾਵੇ ਗਾਲੜੀ ਹੋਏ ਗਿਆਨਾਂ ਦਾ।
ਜੇ ਨਹੀਂ ਨਾਮ ਪਲੇ ਤਾਂ ਪਲੇ ਘਟਾ ਰੇਗਸ ਤਾਨਾਂ ਦਾ।





# ਬਚਾ

ਏਹੇ ਖਾਲਕ ਸਾਰੀ ਖਲਕਤ ਦਾ
ਖਲਕਤ ਪਈ ਸਦਕੇ ਜਾਂਦੀ ਏ।
ਕੋਈ ਏਸ ਪਿਆਰੇ ਪ੍ਰੀਤਮ ਲਈ
ਪਾਠ ਅਖੰਡ ਰਖਾਂਦਾ ਏ।
ਕੋਈ ਇਸ ਦੇ ਚਰਨ ਪਵਾਉਨ ਲਈ
ਧੌਕਲ ਦਾ ਟਲ ਵਜਾਂਦਾ ਏ।
ਕੋਈ ਚੂਰੀ ਦੇਂਦਾ ਗੁਗੇ ਨੂੰ
ਕੋਈ ਤੀਰਥ ਕਰ ਕੇ ਆਂਦਾ ਏ।
ਕੋਈ ਘਰ ਬੁਲਾ ਕੇ ਸਾਧਾਂ ਨੂੰ
ਪੂੜੇ ਪਰਸ਼ਾਦ ਛਕਾਂਦਾ ਏ।

ਸਭ ਦੁਨੀਆਂ ਤੜਪੇ ਦਰਸ਼ਨ ਨੂੰ
ਪਈ ਰਾਹਾਂ ਤੇ ਨੈਨ ਵਿਛਾਂਦੀ ਏ।
ਏਹ ਖਾਲਕ ਸਾਰੀ ਖਲਕਤ ਦਾ
ਖਲਕਤ ਪਈ ਸਦ ਕੇ ਜਾਂਦੀ ਏ।

ਉਮਰਾਂ ਦਾ ਉਥੇ ਰੋਣਾ ਏ
ਜਿਥੇ ਏਹੇ ਜਾ ਕੇ ਰੁਸਿਆਂ ਨਹੀਂ।
ਉਹੋ ਮਹਿਲ ਮੁਨਾਰੇ ਉਜੜ ਗਏ
ਜਿਥੇ ਏਹੇ ਜਾ ਕੇ ਵਸਿਆ ਨਹੀਂ।

ਉਹੋ ਵਿਹੜਾ ਵਡ ਵਡ ਖਾਂਦਾ ਏ
ਜਿਥੇ ਏਹੇ ਰਿੜ੍ਹਿਆ ਨਸਿਆ ਨਹੀਂ ।
ਉਥੇ ਗ਼ਮ ਚਿੰਤਾ ਰਹਿੰਦੇ ਨੇ
ਜਿਥੇ ਏਹੇ ਜਾ ਕੇ ਹਸਿਆ ਨਹੀਂ ।

ਜਿਸ ਮਾਂ ਦੀ ਗੋਦੀ ਨਾ ਖੇਡੇ
ਉਹੋ ਰੋਂਦੀ ਤੇ ਕੁਰਲਾਂਦੀ ਏ ।
ਏਹੇ ਖਾਲਕ ਸਾਰੀ ਖਲਕਤ ਦਾ
ਖਲਕਤ ਪਈ ਸਦ ਕੇ ਜਾਂਦੀ ਏ ।

ਏਹ ਸ਼ੇਰਾਂ ਤੋਂ ਵੀ ਡਰਦਾ ਨਹੀਂ
ਸ਼ੇਰਾਂ ਨੂੰ ਪਾਸ ਬੁਲਾਂਦਾ ਏ ।
ਦੁਸ਼ਮਨ ਦੀ ਗੋਦੀ ਵਿਚ ਬਹਿ ਕੇ
ਏਹ ਪਿਆਰ ਦੇ ਪੇਚੇ ਪਾਂਦਾ ਏ ।
ਮਿਟੀ ਤੇ ਮਾਣਕ ਇਕ ਸਮਝੇ
ਲਾਲਾਂ ਨੂੰ ਢੁਡੇ ਲਾਂਦਾ ਏ ।
ਨਾਗਾਂ ਨੂੰ ਮੂੰਹ ਵਿਚ ਪਾ ਲੈਂਦਾ
ਹਥਾਂ ਤੇ ਨਾਗ ਨਚਾਂਦਾ ਏ ।

ਏਹਦੀ ਮਿਠੀ ਬੋਲੀ ਜਾਦੂਗਰ
ਦੁਨੀਆਂ ਨੂੰ ਜਾਦੂ ਪਾਂਦੀ ਏ ।
ਏਹੇ ਖਾਲਕ ਸਾਰੀ ਖਲਕਤ ਦਾ
ਖਲਕਤ ਪਈ ਸਦ ਕੇ ਜਾਂਦੀ ਏ ।

ਜਿਸ ਤਾਜ ਤਖਤ ਦੇ ਲੈਣ ਲਈ
ਰਾਜੇ ਪੈ ਜੰਗ ਮਚ ਦੇ ਨੇ ।

ਲੜ ਲੜ ਕੇ ਵਿਚ ਮੈਦਾਨਾਂ ਦੇ
ਜਾਨਾ ਦੀ ਬਾਜ਼ੀ ਲਾਂਦੇ ਨੈ।
ਮਖਮਲਾਂ ਦੇ ਪਾਲੇ ਬਦਨਾਂ ਨੂੰ
ਤਲਵਾਰਾਂ ਨਾਲ ਚਿਰਾਂਦੇ ਨੇ।
ਜਿਸ ਰਾਜ ਭਾਗ ਦੇ ਲੈਣ ਲਈ
ਪੈ ਖੂਨੀ ਖਾਲ ਵਹਾਂਦੇ ਨੇ।

ਕਹਿ 'ਬਾਲਮ' ਏਸ ਤਿਆਗੀ ਦੀ
ਨਿਯਤ ਨਾ ਉਸ ਨੂੰ ਚਾਹਦੀ ਏ।
ਏਹੋ ਖ਼ਾਲਕ ਸਾਰੀ ਖਲਕਤ ਦਾ
ਖਲਕਤ ਪਈ ਸਦਕੇ ਜਾਂਦੀ ਏ।



## ਆਜ ਕੇ ਬ੍ਰਹਮਨ ਵੇਖ ਕੇ

ਆਜ ਕਾ ਬ੍ਰਹਮਣ ਦੇਖ ਕਰ 'ਬਾਲਮ' ਭੇਓ ਉਦਾਸ।
ਮੁਰਗਾ ਖਾਏ ਮਧ ਪੀਏ ਗਨਕਾ ਗ੍ਰਹੇ ਨਿਵਾਸ।

ਆਜ ਕਾ ਬ੍ਰਹਮਣ ਦੇਖ ਕੇ 'ਬਾਲਮ' ਹੂਆ ਬੇਹਾਲ।
ਯਗ ਹਵਨ ਕੋ ਛੋੜ ਕਰ ਬਕਰੇ ਕਰੇ ਹਲਾਲ।

ਆਜ ਕਾ ਬ੍ਰਹਮਣ ਦੇਖ ਕੇ 'ਬਾਲਮ' ਭੇਓ ਹੈਰਾਨ।
ਆਨ ਜਾਪ ਕੋ ਜਾਪ ਹੈਂ ਛੱਡੇ ਬੇਦ ਪੁਰਾਨ।

ਆਜ ਕਾ ਬ੍ਰਹਮਣ ਦੇਖ ਕੇ 'ਬਾਲਮ' ਕੋ ਗ਼ਮ ਖਾਏ।
ਮੰਦਰ ਪੂਜਾ ਛਾਡ ਕੈ ਦੌਰ ਸਿਨੇਮੇ ਜਾਏ।

ਆਜ ਕਾ ਬ੍ਰਹਮਣ ਦੇਖ ਕੇ 'ਬਾਲਮ' ਬਹਾਏ ਨੀਰ।
ਬ੍ਰਹਮਣ ਪਨ ਤੋਂ ਖਸ ਗਿਆ ਬਾਕੀ ਰਹੀ ਤਸਵੀਰ।

ਆਜ ਕਾ ਬ੍ਰਹਮਣ ਦੇਖ ਕੇ 'ਬਾਲਮ' ਹੂਆ ਬੇਜ਼ਾਰ।
ਆਪ ਤੋਂ ਡੂਬਾ ਜਾ ਰਾਹਾ ਡੋਬੇ ਗਾ ਸੰਸਾਰ।

ਆਜ ਕਾ ਬ੍ਰਹਮਣ ਦੇਖ ਕੇ 'ਬਾਲਮ' ਹੈ ਦਲਗੀਰ।
ਬ੍ਰਹਮਣ ਤੋਂ ਸੂਦਰ ਭੈ ਸੂਦਰ ਭੈ ਗੁਰੂ ਪੀਰ।

# ਰਬ ਨੂੰ ਦੋਸ਼ ਲਗਾਏ

( ੧ )

ਤਨ ਧਰੰਤੀ ਤੇ ਮਨ ਦਾ ਹਾਲੀ ਅਗਿਆਨ ਦੇ ਹਲ ਚਲਾਏ ।
ਆਸ਼ਾ ਤ੍ਰਿਸ਼ਨਾ ਦਾ ਪਾ-ਪਾਣੀ ਪਾਪ ਦੇ ਬੂਟੇ ਲਾਏ ।
ਆਪਨੇ ਹਥੀਂ ਬੀਜੇ ਵਡੇ ਆਪਨੇ ਹਥੀਂ ਖਾਏ ।
ਧਰਮ ਰਾਜ ਜਦ ਲੇਖੇ ਮੰਗੇਆ ਰਬ ਨੂੰ ਦੋਸ਼ ਲਗਾਏ

( ੨ )

ਤਨ ਦਾ ਚੋਲਾ ਪਾ ਕੇ ਸੁਰਤੀ ਮਨ ਨੂੰ ਪਈ ਨਚਾਏ ।
ਲੋਭ ਲਾਲਚ ਦੀ ਡੋਰੀ ਪਾ ਕੇ ਬਾਂਦਰ ਵਾਂਗ ਨਚਾਏ ।
ਸੁਰਤੀ ਨੂੰ ਖੁਦ ਸੁਰਤ ਨਾ ਕੋਈ ਬੇ ਸੁਰਤੀ ਨਚੀ ਜਾਏ ।
ਜਦ ਸੁਰਤੀ ਤੋਂ ਲੇਖਾ ਮੰਗਿਆ ਰਬ ਤੇ ਦੋਸ਼ ਲਗਾਏ ।

( ੩ )

ਜੀਹਬ਼ ਚੰਮ ਦੇ ਟੁਕੜੇ ਵਿਚ ਰਬ ਆਪਨੀ ਬੋਲੀ ਪਾਈ ।
ਜੀਹਬੇ ਨਾਮ ਜਪੀਂ ਸਦ ਮੇਰਾ ਮੈਨੂੰ ਭੁਲ ਨਾ ਜਾਈ ।
ਪਰ ਏਹੇ ਨਿੰਦਿਆ ਚੁਗਲੀ ਕਰਕੇ ਰਖੇ ਗਰਮ ਲੜਾਈ ।
ਧਰਮ ਰਾਜ ਜਦ ਲੇਖਾ ਮੰਗਿਆ ਕਹਿੰਦਾ ਰਬ ਕਸਾਈ ।

( ੪ )

ਦੋਹੋ ਨੈਨਾਂ ਦੇ ਅੰਦਰ ਰਬ ਨੇ ਆਪਨੀ ਜੋਤ ਜਗਾਈ ।
ਕਾਮ ਲੇਪੇਟੀ ਮਸਤ ਨਿਗਾਹ ਜਦ ਨੈਨਾ ਉਪਰ ਉਠਾਈ ।

ਕਈਆਂ ਨੂੰ ਹੋ ਗਈ ਮੂਰਸ਼ਾ ਕਈਆਂ ਜਾਨ ਗਵਾਈ।
ਜਦ ਹਿਸਾਬ ਲਿਆ ਨੈਨਾ ਤੋਂ ਕਹਿੰਦੇ ਰਬ ਰਸਾਈ।

( ੪ )

ਮਨ ਮੰਦਰ ਵਿਚ ਬੈਠ ਕੇ ਜਿੰਦੜੀ ਨਖਰੇ ਨਾਜ਼ ਵਖਾਵੇ।
ਬੁਰਖਾ ਪਹਿਨ ਕਰੇ ਕੰਮ ਨੰਗੇ ਇਸ ਨੂੰ ਸ਼ਰਮ ਨਾ ਆਵੇ।
ਧਰਮ ਛੁਰੀ ਨੂੰ ਫੜ ਕੇ ਹਥੀ ਸਜਰੇ ਖੂਨ ਵਹਾਏ।
ਧਰਮ ਰਾਜ ਜਦ ਲੇਖਾ ਮੰਗਿਆ ਰਬ ਤੇ ਦੋਸ਼ ਲਗਾਏ।



## ਦੋਹਰੇ

ਕਲਕੀ ਕਰਨੀ ਕੁਲ ਕਰੇ ਸਤਿ ਕੀ ਕਰੇ ਨਾ ਕੋਇ।
ਸਤਿ ਕੀ ਕਰਨੀ ਜੇ ਕਰੇ ਕਲ ਕਲ ਕਾਹੇ ਕੋ ਹੋਇ।
ਹਾਏ ਹਾਏ ਹਾਏ ਸਭ ਕਹਿਤ ਹੈ ਹਰਿ ਹਰਿ ਕਹੇ ਨਾਂ ਕੋਏ।
ਹਰਿ ਹਰਿ ਕਰੇ ਤੋਂ ਹਰਿ ਮਿਲੇ ਹਾਏ ਹਾਏ ਕਾਹੇ ਕੋ ਹੋਏ।
ਕਲ ਕੀ ਕਰਨੀ ਛੋੜ ਕੇ ਸਤਿ ਕੀ ਕਰਨੀ ਕਰ।
ਕਰਤਾ ਤੁਝ ਕੋ ਖੁਦ ਕਹੇ ਜੋ ਕਰਨਾ ਸੋ ਕਰ।
ਮਟੀ ਸੇ ਮਾਟੀ ਬਨੀ ਮਾਟੀ ਪੇ ਅਸਵਾਰ।
ਮਾਟੀ ਮੇ ਮਾਟੀ ਮਿਲੀ ਛੂਟੇ ਬੰਕ ਦੋਆਰ।
ਜਨਮ ਕਾਲ ਸਭ ਨਾਹਾਤ ਹੈ ਮਲ ਮੂਤਰ ਤੇ ਖਾਲ।
ਕਰਨੀ ਕਰਕੇ ਹੋਤ ਹੈ ਬ੍ਰਹਮ ਸੂਦ ਚੰਡਾਲ।
ਬੇਹਦ ਕੀ ਹਦ ਦੇਖਨੇ ਬੇਹਦ ਬੇਦ ਬਿਲੋਇ।
ਬੇਹਦ ਕੀ ਹਦ ਲਾ ਮਿਲੀ ਬੇਹਦ ਬੇਹਦ ਹੋਇ।
ਕਰਨੀ ਹੀ ਫਲ ਦੇਤ ਹੈ ਕਰਨੀ ਕਰੇ ਕਰਾਏ।
ਕਰਨੀ ਦੇ ਬੈਕੰਠ ਧਾਮ ਕਰਨੀ ਨਰਕ ਪੁਚਾਏ।
ਉਸ ਕੇ ਦਰ ਕੋ ਛੋੜ ਕੇ ਦਰ ਦਰ ਹੋਤ ਖੋਆਰ।
ਉਸ ਕੇ ਦਰ ਕਾ ਜੇ ਬਨੇ ਇਸ ਕਾ ਸਭ ਸੰਸਾਰ।
ਜਿਸ ਕਾ ਜਨਮ ਨਾ ਜਾਨਿਆਂ ਜਾਨਾਂ ਜਾਨੇ ਕੌਨ।
ਕੈਸਾ ਹੈ ਵੁਹੋ ਕਹਾਂ ਹੈ ਯੇਹ ਬਖਿਆਨੇ ਕੌਨ।
'ਬਾਲਮ' ਤਿਆਗ ਨਾ ਤਿਆਗੀ ਏ ਤਿਆਗ ਭਲੇ ਪਰਾਨ।
ਤੇ ਗਿਆਨ ਮਾਹਿ ਵੈਰਾਗ ਹੈ ਵੈਰਾਗ ਬੀਚ ਭਗਵਾਨ।



# * ਕਵੀ ਦਰਬਾਰ *

ਜੀ ਹਾਂ ਸਾਹਿਬ ਅਜ ਦੇ ਕਵੀ ਦਰਬਾਰ ਦੀ ਸਮਸਿਆ ਹੈ 'ਰੋਏ ਕੋਨ ਕੋਨ ਰੋਏ' ਸਭ ਕਵੀ ਸਾਹਿਬਾਨ ਹਜ਼ਾਰ ਹਨ ਤਮਾਮ ਸਰੋਤੇ ਸਾਹਿਬਾਨ ਖਿਆਲ ਸੇ ਸੁਣੇ ਅਜ ਦੇ ਕਵੀ ਸਾਹਿਬਾਨਾਂ ਦੇ ਸ਼ੁਭ ਨਾਮ ਏਹੇ ਹਨ (ਦੁਨੀਆਂ ਸਾਹਿਬ) (ਨਾਗ ਸਾਹਿਬ) (ਜ਼ਿੰਦਗੀ ਸਾਹਿਬ) (ਮਖੀ ਚੂਸ ਸਾਹਿਬ) (ਸ਼ਾਦੀ ਸਾਹਿਬ) (ਮਜ਼ਦੂਰ ਸਾਹਿਬ) (ਦਾਮਨ ਸਾਹਿਬ) ਹਾਤੋਂ ਖਿਆਲ ਦੇਣਾ ਰੋਏ।

## ਰੁਬਾਈਆਂ

( ੧ )

ਹਰਿ ਕੋਈ ਰੋਣਾ ਆਪਨਾ ਆਪਨਾ ਸੁਨਾ ਕੇ ਰੋਏ।
ਰਾਜਾ ਭੀਖਾਰੀ ਕੋਈ ਪੰਡਤ ਕਹਿਲਾ ਕੇ ਰੋਏ ।
ਰੋਏ ਬਗ਼ੈਰ 'ਬਾਲਮ' ਅਲਾ ਕੀ ਜ਼ਾਤ ਬਾਕੀ,
ਬਾਕੀ ਤਮਾਮ ਦੁਨੀਆਂ ਦੁਨੀਆਂ ਲੁਟਾ ਕੇ ਰੋਏ।

( ੨ )

ਉਲਫਤ ਕਾ ਲੇ ਖਿਲੋਨਾ ਖ਼ੁਦ ਕੋ ਖਿਲਾਕੇ ਰੋਏ।
ਗ਼ਲਤੀ ਸੇ ਬੇਫਾ ਕੋ ਆਪਨਾ ਬਨਾ ਕੇ ਰੋਏ।
ਦਿਉਤਾ ਸਮਝ ਕੇ ਜਿਸ ਕਾ 'ਬਾਲਮ' ਬਨਾ ਪੂਜਾਰੀ,
ਨਿਕਲਾ ਵੁਹੋ ਨਾਗ ਕਾਲਾ ਦਿਲ ਪੇ ਡਿਸਾ ਕੇ ਰੋਏ।

( ੩ )

ਬੋਲਾ ਅਫੀਮੀ ਅਮਲੀ ਕਾਹਿਲਾ ਕੇ ਰੋਏ ।
ਘਰ ਬਾਰ ਸਭ ਬਰਬਾਦ ਕਰ ਡਬੀ ਬਨਾ ਕੇ ਰੋਏ ।
ਰੋਏ ਨਾ ਐਬ ਮੇਰੇ ਮੁਝ ਕੋ ਰੁਲਾ ਰਹੇ ਹੈ,
ਕਾਲੀ ਨੇ ਜਾਨ ਖਾਈ ਜ਼ਿੰਦਗੀ ਲੁਟਾ ਕੇ ਰੋਏ

( ੪ )

ਮੰਦਰ ਮੇ ਜਾਕੇ ਏਕ ਦਿਨ ਦਮੜੀ ਚੜ੍ਹਾਕੇ ਰੋਏ ।
ਗ਼ਲਤੀ ਸੇ ਤੋਲ ਪੂਰਾ ਅਜ ਹਮ ਤੁਲਾ ਕੇ ਰੋਏ ।
ਕੱਲ ਇਕ ਭੇਖਾਰੀ ਭੂਖਾ ਰੋ ਰੋ ਕੇ ਪੇਟ ਪੀਟੇ,
ਰੋਟੀ ਨਹੀਂ ਮਖੀ ਚੂਸ ਜੀ ਪਾਨੀ ਪਿਲਾ ਕੇ ਰੋਏ

( ੫ )

ਬੀਵੀ ਸੇ ਕਰ ਕੇ ਝਗੜਾ ਇਜ਼ਤ ਲੁਟਾ ਕੇ ਰੋਏ ।
ਚਪਲ ਦਾ ਸਰ ਪੈ ਆਪਨੇ ਡਾਨਸ ਕਰਾ ਕੇ ਰੋਏ ।
ਸ਼ਾਦੀ ਕਾ ਨਾਮ ਨਾਲੋਂ ਸ਼ਾਦੀ ਸੇ ਮੇਰੀ ਤੋਬਾ,
ਅੰਮਾਂ ਕਸਮ ਹਮ ਤੋਂ ਸ਼ਾਦੀ ਕਰਾ ਕੇ ਰੋਏ

( ੬ )

ਦੁਨੀਆਂ ਮੇ ਆ ਕੇ ਦਿਲ ਕੀ ਦੁਨੀਆਂ ਲੁਟਾ ਕੇ ਰੋਏ ।
ਬਦਾਂ ਸੇ ਬਦ ਬਨ ਹੈ ਬਦਾ ਕਹਿਲਾ ਕੇ ਰੋਏ ।
ਪ੍ਰਭੂ ਸੇ ਕੀਆ ਵਹਿਦਾ ਰਹਾ ਨਾ ਯਾਦ 'ਬਾਲਮ',
ਦਾਮਨ ਥਾ ਹਾਥ ਉਸ ਕਾ ਦਾਮਨ ਛੜਾ ਕੇ ਰੋਏ

( ੭ )

ਅਮੀਰਾਂ ਦੇ ਹੱਥੋਂ ਹਿੰਦ ਦਾ ਮਜ਼ਬੂਰ ਰੋ ਰਿਹਾ ਏ ।
ਮਾਲਕਾਂ ਦੀ ਜਾਨ ਨੂੰ ਮਜ਼ਦੂਰ ਰੋ ਰਿਹਾ ਏ ।

ਲੀਡਰਾਂ ਦੀ ਜਾਨ ਨੂੰ ਰੋਂਦੇ ਨੇ ਵੋਟਰ 'ਬਾਲਮਾ',
ਵਪਾਰੀਆਂ ਦੇ ਧਰਮ ਨੂੰ ਦਸਤੂਰ ਰੋ ਰਿਹਾ ਏ ।

( ੮ )

ਐਟਮ ਬਣਾ ਕੇ ਸਾਇੰਸ ਦਾ ਗਿਆਨ ਰੋ ਰਿਹਾ ਏ ।
ਮੋਮਨਾਂ ਨੂੰ ਵੇਖ ਕੇ ਈਮਾਨ ਰੋ ਰਿਹਾ ਏ ।
ਸਿਖੀ ਹੈ ਰੋਂਦੀ 'ਬਾਲਮਾ' ਸਿਖਾਂ ਦਾ ਫੈਸ਼ਨ ਵੇਖ ਕੇ,
ਭਗਤਾਂ ਨੂੰ ਤਕ ਕੇ ਭਗਤ ਜੀ ਭਗਵਾਨ ਰੋ ਰਿਹਾ ਏ ।

( ੯ )

ਜੰਨਤਾ ਦੇ ਹਥੀ ਅਜ ਕਲ ਸੁਲਤਾਨ ਵਿਕਦੇ ਵੇਖ ਲੈ ।
ਲੀਡਰੀ ਤੋਂ ਵਾਰ ਕੇ ਈਮਾਨ ਵਿਕਦੇ ਵੇਖ ਲੈ ।
ਮੰਦਰ ਮਸੀਤਾਂ 'ਬਾਲਮਾ' ਸਿਆਸਤ ਦੇ ਅਡੇ ਬਣ ਗਏ
ਭਗਤਾਂ ਦੇ ਹਥੋਂ ਭਗਤ ਜੀ ਭਗਵਾਨ ਵਿਕ ਦੇ ਵੇਖ ਲੈ।

( ੧੦ )

ਸਚੇ ਭੀਖਾਰੀ ਬਣ ਗਏ ਝੂਠਿਆਂ ਦਾ ਰਾਜ ਹੈ ।
ਸਚੇ ਦੇ ਸਿਰ ਤੇ ਟੋਕਰੀ ਝੂਠੇ ਦੇ ਸਿਰ ਤੇ ਤਾਜ ਹੈ ।
ਸਚੇਆਂ ਦੇ ਗਲ ਵਿਚ ਫਾਂਸੀਆਂ ਝੂਠਿਆਂ ਗਲ ਹਾਰ ਨੇ
ਸਚੇ ਮੂੰਹ ਨੂੰ ਜੰਦਰੇ ਝੂਠੇ ਦੀ ਅਜ ਆਵਾਜ਼ ਹੈ ।



# ਪ੍ਰੇਮ ਪਾਂਧੀ ਨੂੰ

ਰਾਹੀਆਂ ਪਿਆਰ ਦਿਆ ਤੇਰੇ ਰਾਹਾਂ ਚੰਨਾਂ
ਦੈਂਤਾਂ ਦੁਸ਼ਟਾਂ ਦੁਸ਼ਮਨਾਂ ਮਲੇ ਹੋਏ ਨੇ
ਬਬਰ ਸ਼ੇਰ ਤਾਂ ਝੁੰਡਾਂ ਦੇ ਝੁੰਡ ਫਿਰਦੇ
ਪ੍ਰੇਮੀ ਖਾ ਖਾ ਕੇ ਜੇਹੜੇ ਪਲੇ ਹੋਏ ਨੇ।

ਜਮਦੂਤਾਂ ਤੇ ਵਹੀਆਂ ਦੇ ਫਿਰਨ ਟੋਲੇ
ਤੇਰੇ ਲਈ ਜੋ ਮੌਤ ਨੇ ਘਲੇ ਹੋਏ ਨੇ।
ਹਰਿ ਚੌਕ ਤੇ ਹੋਣੀ ਨੇ ਜਾਲ ਲਾਏ
ਹਰਿ ਮੋੜ ਤੇ ਕਾਲ ਜੀ ਖਲੇ ਹੋਏ ਨੇ।

ਭਾਂਬੜ ਅੱਗ ਦੇ ਬਲਦੇ ਰਾਹਾਂ ਦੇ ਵਿਚ
ਸਾਗਰ ਜ਼ਹਿਰ ਦੇ ਤਰ ਕੇ ਜਾਨ ਮੁਸ਼ਕਲ।
ਜਾਹ ਮੁੜ ਜਾਹ ਘਰ ਨੂੰ ਕਹੇ 'ਬਾਲਮ'
ਦਰਸ਼ਨ ਪਿਆਰੇ ਦਾ ਪਿਆਰਿਆਂ ਪਾਨ ਮੁਸ਼ਕਲ।

## ਜਵਾਬ ਪ੍ਰੇਮੀ

ਅਗੋਂ ਹਸ ਕੇ ਪ੍ਰੇਮੀ ਜਵਾਬ ਦਿਤਾ
ਪਰਚੇ ਪਿਆਰ ਦੇ ਜਿੰਨ੍ਹਾ ਨੇ ਪੜੇ ਹੋਏ ਨੇ।
ਉਹ ਮੌਤ ਦੇ ਰੋਕਿਆਂ ਨਹੀਂ ਰੁਕ ਦੇ
ਜੇਹੜੇ ਪ੍ਰੇਮ ਜਹਾਜ਼ ਤੇ ਚੜੇ ਹੋਏ ਨੇ।

ਉਹਨਾਂ ਤਾਈਂ ਜਮਦੂਤਾਂ ਨੇ ਕੀ ਫੜਨਾ
ਹਥ ਜਿਹਨਾਂ ਦੇ ਇਸ਼ਕ ਨੇ ਫੜੇ ਹੋਏ ਨੇ।
ਨਿਊਦਰ ਉਹਨਾ ਨੂੰ ਸ਼ੇਰ ਨੇ ਮਾਰਨੀ ਕੀ
ਜੇਹੜੇ ਵਿਚ ਮੁਹੱਬਤ ਦੇ ਮੜੇ ਹੋਏ ਨੇ।

ਸੂਰਜ ਚੜ੍ਹਨੋਂ ਹਟੇ ਤਾਂ ਹਟ ਜਾਏ
ਮਰਦ ਬਚਨ ਕਹਿਕੇ ਕਦੀ ਹਟ ਦੇ ਨਹੀਂ।
ਜਾਸਾਂ ਮਾਹੀ ਦੇ ਕੋਲ ਨਾ ਮੂਲ ਮੜਸਾਂ
ਆਸ਼ਕ ਥੁਕ ਕੇ 'ਬਾਲਮਾ' ਚਟਦੇ ਨਹੀਂ।

## * ਗਭਰੂ *

ਮੈਂ ਗਭਰੂ ਦੇਸ਼ ਪੰਜਾਬ ਦਾ ਮੇਰੀ ਸਭ ਤੋਂ ਉਚੀ ਸ਼ਾਨ।
ਮੈਨੂੰ ਲੱਗੀ ਦਿਤੀ ਫਤਹ ਨੇ ਤੇ ਦੁਧ ਚੁੰਘਾਇਆ ਆਨ।
ਮੇਰੇ ਡੋਲੇ ਬਣੇ ਫੌਲਾਦ ਦੇ ਤੇ ਮੁਕੇ ਸਮਝ ਵਦਾਨ।
ਮੇਰੇ ਦੰਦ ਕੋਹਾੜੇ ਕਹਿਰ ਦੇ ਉਂਗਲੀ ਵਿਚ ਤੂਫਾਨ।
ਮੇਰੇ ਖੂਨ ਦੇ ਅੰਦਰ ਖੌਲਦੇ ਅਨਖ ਜੋਸ਼ ਤੇ ਆਨ।
ਮੇਰਾ ਮੁਛ ਮਰੋੜਾ ਵੇਖ ਕੇ ਜਾਏ ਜਮਾਂ ਦੀ ਜਾਨ।
ਮੇਰੇ ਹਾਸ ਹੋਣੀ ਹਸ ਦੀ ਮੈਂ ਹੋਣੀ ਦਾ ਸੁਲਤਾਨ।
ਮੇਰੇ ਮਥੇ ਤਿਓੜੀ ਵੇਖ ਕੇ ਕਾਲ ਹੁਗੀ ਘਬਰਾਨ।
ਮੈਂ ਖਪਰ ਪੀਆਂ ਖ਼ੂਨ ਦੇ ਜੀ ਕਾਲੀ ਦੇ ਸਮਾਨ।
ਮੈਨੂੰ ਭੈਰੋਂ ਮਥਾ ਟੇਕਦਾ ਜਦ ਵੇਖੇ ਵਿਚ ਮੈਦਾਨ।
ਮੈਂ ਸਿਰ ਤੇ ਕਫਨ ਲਪੇਟਿਆ ਤੇ ਨੇਜ਼ੇ ਟੰਗੀ ਜਾਨ।
ਜੋ ਤਕ ਕੇ ਮੇਰੇ ਦੇਸ਼ ਨੂੰ ਮੱਥੇ ਤਿਓੜੀ ਪਾਨ।
ਦੰਦ ਤੋੜਾਂ ਉਸ ਕਮਜ਼ਾਤ ਦੇ ਤੇ ਭੇਜਾਂ ਕਬਰ ਅਸਥਾਨ।
ਮੈਂ ਰਾਖਾ ਭਾਰਤ ਦੇਸ਼ ਦਾ ਤੇ ਸੀਮਾਂ ਦਾ ਸੁਲਤਾਨ।
'ਬਾਲਮ' ਰਾਖਾ ਰਹਾਂਗਾ ਜਦ ਤਕ ਹੈਨ ਪਰਾਨ।

# ਬਿਰਹਨ

ਬਿਰਹੋਂ ਵੇਲਨੇ ਪੀੜਿਆ ਹਾਏ ਮੈਨੂੰ
ਘਰੋਂ ਮਾਹੀ ਨੂੰ ਤੋਰ ਕੇ ਉਕੀਆਂ ਮੈਂ।
ਹੌਕੇ ਭਰ ਭਰ ਹਿਕੜੀ ਭਰ ਗਈ ਏ
ਝੋਰੇ ਝੁਰ ਝੁਰ ਝੁਰ ਦੀ ਝੁਕੀਆਂ ਮੈਂ।
ਸਹਿਕ ਸਹਿਕ ਸੁਕਾ ਲਿਆ ਖੂਨ ਆਪਨਾ
ਸਹਿਮ ਸਹਿਮ ਸਹੇਲੀਓ ਸੁਕੀਆਂ ਮੈਂ।
ਸਲਾਂ ਸਲੀ ਸਿਆਪਿਆਂ ਸਾਹ ਪੀਤਾ
ਮੋਈ ਨਾਹੀਂ ਪਰ ਮੂਲੋਂ ਹੀ ਮੁਕੀਆਂ ਮੈਂ।

ਤਾਨ੍ਹੇ ਤੋਹਮਤਾਂ ਤਤੀ ਦਾ ਤਨ ਤਾਇਆ,
ਤਪ ਤਪ ਕੇ ਗਰਮ ਤੰਦੂਰ ਹੋਈ।
ਮਨ ਮਜਬੂਰ ਹੋਇਆ ਚਕਨਾ ਚੂਰ ਹੋਇਆ
ਭੁਜ ਭੁਜ ਕੇ ਵਾਂਗ ਮਨੂਰ ਹੋਈ।

ਰਤਨ ਜੋਤ ਜਿਉਂ ਰੰਗ ਰੰਗ ਰਤੜੀ ਸਾਂ
ਰਤਾ ਰਤ ਨਾ ਰਹੀ ਨਾ ਰਾਮ ਆਏ।
ਆਏ ਗ਼ਮ ਤੇ ਗ਼ਮ ਪੁਰ ਗ਼ਮ ਹੋ ਕੇ
ਪੈ ਗ਼ਮ ਆਏ ਨਾ ਪੈਗ਼ਾਮ ਆਏ।
ਮਿਲੇ ਜ਼ਹਿਰ ਦਾ ਜਾਮ ਤਾਂ ਪੀ ਜਾਵਾਂ
ਨਾਹੀ ਜਮ ਆਏ ਨਾ ਹੀ ਜਾਮ ਆਏ।

ਐਸਾ ਰੋਗ ਲਗਾ ਗਿਆ ਹਾਏ ਮੈਨੂੰ
ਨਾ ਹੀ ਮੌਤ ਆਏ ਨਾ ਆਰਾਮ ਆਏ।

ਇੰਤਜ਼ਾਰ ਬੇਜ਼ਾਰ ਬੇਕਾਰ ਕੀਤਾ ਤੜਪੇ
ਜਾਨ ਉਦਾਸੀਆਂ ਰਹਿੰਦੀਆਂ ਨੇ ।
ਉਸ ਦੀ ਯਾਦ ਨਾਸ਼ਾਦ ਬਰਬਾਦ ਕੀਤਾ
ਦਿਲ ਡੁਸਕਦਾ ਅਖੀਆਂ ਵਹਿੰਦੀਆਂ ਨੇ।

ਭੈੜੇ ਭਾ। ਅਭਾਗਣ ਹਾਂ ਭੈੜ ਘਤੀ
ਭਾਗਾਂ ਭਰੇ ਨੂੰ ਭੇਜ ਕੇ ਭੁਲ ਗਈ ਮੈਂ।
ਫਾਹੀ ਫਿਕਰਾਂ ਦੀ ਪੈ ਗਈ ਗਲ ਮੇਰੇ
ਗ਼ਮਾਂ ਵਿਚ ਗ਼ਮ ਬਣ ਕੇ ਘੁੱਲ ਗਈ ਮੈਂ ।
ਚਿੰਤਾ ਚਿਖਾ ਨੇ ਚੂਸਿਆ ਖ਼ੂਨ ਚਰਬੀ
ਤਤੀ ਤੀਲਿਆਂ ਦੇ ਨਾਲ ਤੁਲ ਗਈ ਮੈਂ।
ਮੋਹਨੇ ਮਾਹੀ ਬਾਝੋਂ ਸੋਹਣੇ ਰਾਹੀ ਬਾਝੋਂ
ਬਣ ਕੇ ਖਾਕ ਵਿਚ ਖਾਕ ਦੇ ਰੁਲ ਗਈ ਮੈਂ।

ਮਾਪੇ ਦੇਨ ਧਕੇ ਭੈਣ ਭਾਈ ਅਕੇ
ਖਾਨ ਵਾਸਤੇ ਮੋਹਰਾ ਕੋਈ ਘਾਲਦਾ ਨਹੀਂ।
ਉਮਰ ਲੰਘ ਚਲੀ ਸੋਹਣੇ ਬਾਝ ਕਲੀ
ਹੋ ਗਈ ਝਲੀ ਕੋਈ ਝਲਦਾ ਨਹੀਂ ।



# * ਬੀਤੀ ਦੀ ਯਾਦ *

ਕਦੀ ਵਕਤ ਸੀ ਵਕਤ ਦਾ ਪਾਤਸ਼ਾਹਾ ਸਾਂ
ਪਾਤਸ਼ਾਹੀਆਂ ਸੀਸ ਝੁਕਾਂਦੀਆਂ ਸਨ।
ਵਿਸ਼ਨੂੰ ਸੇਜਾ ਤੋਂ ਸੇਜ ਸੀ ਨਰਮ ਮੇਰੀ
ਲਖਾਂ ਲਛਮੀਆਂ ਚਰਣ ਦਬਾਂਦੀਆਂ ਸਨ।
ਸਜੇ ਖਬੇ ਸਨ ਦੁਧ ਦੇ ਦਰੀਯਾ ਵਗਦੇ
ਲਹਿਰਾਂ ਮਸਤੀ ਦੇ ਵਿਚ ਲਹਿਰਾਂਦੀਆਂ ਸਨ।
ਪੈਹਰਾਂ ਪਲਾਂ ਤਕ ਪਲਕਾਂ ਨਾ ਖੁਲ੍ਹਦੀਆਂ ਸੀ
ਨੀਂਦਾਂ ਮਿਠੀਆਂ ਮਿਠੀਆਂ ਆਂਦੀਆਂ ਸਨ।

ਸਚਖੰਡ ਸਵਰਗਾਂ ਦਾ ਸਾਂ ਵਾਸੀ
ਪਰੀਆਂ ਆਨ ਕੇ ਝੂਲੇ ਝੂਲਾਂਦੀਆਂ ਸਨ।
ਨਾ ਸਾਂ ਹਿੰਦੂ ਨਾ ਸਿਖ ਈਸਾਈ ਮੋਮਨ
ਕੌਮਾਂ ਚਾਰੇ ਹੀ ਸਦਕੇ ਜਾਂਦੀਆਂ ਸਨ।
ਬਿਨਾਂ ਮੰਗੇ ਨਿਆਮਤਾਂ ਮਿਲਦੀਆਂ ਸੀ
ਬਿਨਾਂ ਚਿਥਿਆਂ ਚਿਥੀਆਂ ਜਾਂਦੀਆਂ ਸਨ।
ਮੇਰੇ ਨੈਣਾਂ ਦੀ ਮਸਤੀ ਤੇ ਮਸਤ ਹੋ ਕੇ
ਹੂਰਾਂ ਚੁੰਮ ਕੇ ਛਾਤੀ ਲਗਾਂਦੀਆਂ ਸਨ।

ਦਿਉਤੇ ਮੇਰੇ ਤੇ ਫੁਲ ਬਰਸਾਂਵਦ ਸੀ
ਆ ਕੇ ਦੇਵੀਆਂ ਗੀਤ ਸੁਨਾਂਦੀਆਂ ਸਨ।

ਚੰਨ ਵਰਗੀਆਂ ਆਖਨਾ ਚੰਨ ਮੈਨੂੰ
ਕਿਰਣਾਂ ਵੇਖ ਕੇ ਘੁੰਡ ਨਾ ਚਾਂਦੀਆਂ ਸਨ।
ਨਾ ਕੋਈ ਫਿਕਰ ਨਾ ਫਾਕਾ ਨਾ ਗ਼ਮ ਚਿੰਤਾ
ਖੁਸ਼ੀਆਂ ਹਾਸਿਆਂ ਨਾਲ ਮੁਸਕਾਂਦੀਆਂ ਸਨ।
ਫੇਰ ਚੜ੍ਹੀ ਜਵਾਨੀ ਜਵਾਨ ਹੋਇਆ
ਸਦਕੇ ਕਈ ਜਵਾਨੀਆਂ ਜਾਂਦੀਆਂ ਸਨ।

ਮੈਨੂੰ ਪਿਆਰ ਤੋਂ ਵੀ ਪਿਆਰਾ ਸਮਝ ਕੇਤੇ
ਕਈ ਪ੍ਰੇਮਨਾ ਪਿਆਰ ਵਧਾਂਦੀਆਂ ਸਨ।
ਕਈਆਂ ਹੀਰਾਂ ਨੇ ਹੀਰੇ ਆ ਭੇਂਟ ਕਰਨੇ
ਰਾਂਝਨ ਕਹਿਕੇ ਮੈਨੂੰ ਬੁਲਾਂਦੀਆਂ ਸਨ।
ਕਈ ਸੋਹਣੀਆਂ ਸੋਹਣੀਆਂ ਹੁਸਨ ਨਾਲੋਂ
ਲੰਘ ਲੰਘ ਕੇ ਨਦੀਆਂ ਆਂਦੀਆਂ ਸਨ।
ਕਈ ਸਸੀਆਂ ਸੋਹਲ ਸਰੀਰ ਕੁੜੀਆਂ
ਮੇਰੀ ਯਾਦ ਵਿਚ ਜਾਨ ਤੜਪਾਂਦੀਆਂ ਸਨ।

ਲਖਾਂ ਲੇਲੀਆਂ ਵੇਹਲੀਆਂ ਹੋ ਹੋ ਕੇ
ਕਾਹੜ ਕਾਹੜ ਕੇ ਦੁਧ ਪੀਲਾਂਦੀਆਂ ਸਨ।
ਯੂਸਫ ਵਾਂਗ ਸਾਂ ਹੁਸਨ ਦਾ ਪਾਤਸ਼ਾਹ ਮੈਂ
ਜਾਨਾਂ ਦੇ ਜ਼ੁਲੇਖਾਂ ਲੈ ਜਾਂਦੀਆਂ ਸਨ।
ਫੇਰ ਆ ਕੇ ਬੁਢੇਪੇ ਨੇ ਹਡ ਤੋੜੇ
ਪੀੜਾਂ ਮੇਰੀਆਂ ਮੈਨੂੰ ਤੜਪਾਨ ਲਗੀਆਂ।

ਮੇਰੇ ਨਕ ਤੇ ਕਦੇ ਸਨ ਜੋ ਆਸ਼ਕ
ਮੈਨੂੰ ਵੇਖ ਕੇ ਨਕ ਝੜਾਨ ਲਗੀਆਂ।
ਪੈਰੀਂ ਪੈ ਪੈ ਕੇ ਜੋ ਮਨਾਂਦੀਆਂ ਸਨ
ਮੈਨੂੰ ਪੈਰਾਂ ਦੇ ਵਿਚ ਰੁਲਾਨ ਲਗੀਆਂ।

ਹੀਰਾਂ ਸਸੀਆਂ ਸੋਹਣੀਆਂ ਹਬ ਦੀ ਸਹੋਂ
ਮੈਨੂੰ ਵੇਖ ਕੇ ਤਿਓੜੀਆਂ ਪਾਨ ਲਗੀਆਂ।
ਜਿੰਨਾ ਉਤੋਂ ਮੈਂ ਜਾਨ ਫਿਦਾ ਕੀਤੀ
ਮੇਰੀ ਜਾਨ ਨੂੰ ਉਹੋ ਜਲਾਨ ਲਗੀਆਂ।
ਨਾ ਮੈਂ ਚੰਨ ਰਿਹਾ ਨਾ ਮੈਂ ਕਿਰਣ ਰਿਹਾ
ਕਿਰਨਾਂਗਰਮੀ ਦੇ ਤੀਰ ਚਲਾਨ ਲਗੀਆਂ।
ਨਾ ਕੋਈ ਔਸੀਆਂ ਪਾਏ ਨਾ ਜਾਏ ਸਦਕੇ
ਝਿੜਕਾ ਦੇਂਦੇ ਝਾੜ ਬਿਠ ਨ ਲਗੀਆਂ।
ਲਬਾਂ ਮੇਰੀਆਂ ਕਦੇ ਜੋ ਚਟਦੀਆਂ ਸੀ
ਮੇਰੇ ਜੂਠੇ ਨੂੰ ਹਥ ਨਾ ਲਾਨ ਲਗੀਆਂ।
ਮੁਸ਼ਕ ਔਂਦੀਏ ਬੁਡੜਿਆ ਤੇਰੇ ਕੋਲੋਂ
ਨਕ ਘੁਟ ਕੇ ਪਰਾਂ ਨੂੰ ਜਾਨ ਲਗੀਆਂ।
ਮੈਨੂੰ ਕਹਿਣ ਤੂੰ ਲੀਕਾਂ ਲਵਾਂਈਆ ਨੇ
ਦੇ ਦੇ ਛਿਬੀਆਂ ਮੈਨੂੰ ਸੁਨਾਨ ਲਗੀਆਂ।
ਕਦੇ ਮੇਰੇ ਜੋ ਕਾਂਗ ਉਡਾਂਦੀਆਂ ਸੀ
ਵਾਂਗ ਕਾਵਾਂ ਦੇ ਮੈਨੂੰ ਉਡਾਨ ਲਗੀਆਂ।
ਅਖਾਂ ਨਾਲ ਜੋ ਕਦੇ ਬੁਲਾਂਦੀਆਂ ਸੀ
ਪਾਪਾਂ ਤਿਓੜੀਆਂ ਮੈਨੂੰ ਤਕਾਨ ਲਗੀਆਂ।
ਕਦੇ ਚੂਰੀ ਜੋ ਮੈਨੂੰ ਖਵਾਂਦੀਆਂ ਸਨ
ਵਿਚ ਰੋਟੀ ਦੇ ਮੋਹਰਾ ਖਵਾਨ ਲਗੀਆਂ।
ਕਦੇ ਮੇਰੇ ਤੋਂ ਜਾਨ ਘੁਮਾਂਦੀਆਂ ਸੀ
ਮੇਰੀ ਮੌਤ ਨੂੰ ਅਜ ਬੁਲਾਨ ਲਗੀਆਂ।
ਅਸਲ ਵਿਚ ਮੈਂ ਨਕਲ ਨੂੰ ਅਸਲ ਜਾਤਾ
ਨਕਲਾਂ ਅਸਲ ਬਣ ਮੈਨੂੰ ਭਰਮਾਂਦੀਆਂ ਸਨ।
ਆਈ ਹੋਸ਼ ਤਾਂ ਸਮਝਿਆ ਮੈਂ 'ਬਾਲਮ'
ਮੇਰੇ ਜੋਬਨ ਜਵਾਨੀ ਨੂੰ ਖਾਂਦੀਆਂ ਸਨ।

# * ਨਸ਼ੀਲੀਆਂ ਰੂਹਾਂ *

ਬਾਰਾਂਦਰੀ ਦਰੀਯਾ ਦੇ ਕੰਢੇ ਉਤੇ
ਗਲਾਂ ਕਰਨ ਉਥੇ ਤਿੰਨ ਯਾਰ ਬੈਠੇ।
ਹੜਬਾਂ ਨਿਕਲੀਆਂ ਅਖੀਆਂ ਵਿਚ ਗਿਡਾਂ
ਨਾਸਾਂ ਚੌੜੀਆਂ ਕਰਦੇ ਬਹਾਰ ਬੈਠੇ ।
ਧੌਨਾਂ ਸੁਕੀਆਂ ਤਿਓੜੀਆਂ ਮਥਿਆਂ ਤੇ
ਆਪੋ ਵਿਚ ਸਨ ਕਰਦੇ ਵੀਚਾਰ ਬੈਠੇ।
ਚੌਥੇ ਭਗਤ ਜੀ ਭਗਤੀ ਦੇ ਰੰਗ ਰੰਗੇ
ਨਾਮ ਮਸਤੀ ਦੇ ਭਰੇ ਭੰਡਾਰ ਬੈਠੇ ।

ਇਕ ਕਿਹਾ ਅਫੀਮ ਦਾ ਕਿਆ ਕਹਿਨਾ
ਭੰਗੜ ਕਿਹਾ ਮੁਕਾਬਲਾ ਭੰਗ ਦਾ ਨਹੀਂ ।
ਤੀਜੇ ਕਿਹਾ ਸ਼ਰਾਬ ਤੋਂ ਸਭ ਥਲੇ
ਚੌਥੇ ਕਿਹਾ ਰੰਗਨਾਮ ਜਿਹ ਰੰਗਦਾ ਨਹੀਂ ।

ਕਿਹਾ ਭੰਗੜ ਨੇ ਜਿਸ ਤਰ੍ਹਾਂ ਵਿਚ ਦੁਨੀਆਂ
ਕੋਈ ਆਦਮੀ ਨਹੀਂ ਮਲੰਗ ਜੇਹਾ ।
ਸੂਰਜ ਵਾਂਗ ਨਾ ਜਿਸ ਤਰ੍ਹਾਂ ਹੋਰ ਸੂਰਜ
ਕੋਈ ਡੰਗ ਨਹੀਂ ਨਜ਼ਰਾਂ ਦੇ ਡੰਗ ਜੇਹਾ।
ਪੁਤਰ ਜੇਹਾ ਨਾ ਜਿਸ ਤਰ੍ਹਾਂ ਕੋਈ ਮੇਵਾ
ਰੰਗ ਨਹੀਂ ਕੋਈ ਨਸ਼ੇ ਦੇ ਰੰਗ ਜੇਹਾ ।

ਭਾਗਾਂ ਵਾਲਿਆਂ ਨੂੰ ਭਾਗਾਂ ਨਾਲ ਮਿਲਦਾ
ਨਸ਼ਾ ਨਹੀਂ ਸੰਸਾਰ ਤੇ ਭੰਗ ਜੇਹਾ ।

ਤਖਤ ਤਾਜ ਤੇ ਰਾਜ ਦੀ ਲੋੜ ਕੋਈ ਨਹੀਂ
ਡੰਡਾ ਦੌਰਾ ਮੇਰੇ ਅੰਗ ਸੰਗ ਹੋਵੇ ।
ਖਰਚਾਂ ਰੋਜ਼ ਦਾ ਜ਼ਿਆਦਾ ਮੈਂ ਮੰਗਦਾ ਨਹੀਂ
ਧੜੀ ਬਰਫੀ ਤੇ ਬਾਲਟੀ ਭੰਗ ਹੋਵੇ ।

ਝਟ ਕਿਹਾ ਸ਼ਰਾਬੀ ਨੇ ਮੈਂ ਦਸਾਂ
ਹਰਿ ਥਾਂ ਖਿੜਿਆ ਸਦਾ ਗੁਲਾਬ ਹੋਵੇ ।
ਅਠਾਰਾਂ ਸਾਲ ਦੀ ਪਦਮਨੀ ਗਾਏ ਗਜ਼ਲਾਂ
ਨਾਲ ਵਜਦਾ ਤਬਲਾ ਰਬਾਬ ਹੋਵੇ ।
ਬਗਲ ਵਿਚ ਮਹਿਬੂਬ ਦੀ ਹੋਏ ਗਰਦਨ
ਉਸਦੇ ਹਥ ਪਿਆਲਾ ਸ਼ਰਾਬ ਹੋਵੇ ।
ਕਾਲੀ ਰਾਤ ਹੋਵੇ ਲੰਬੀ ਉਮਰ ਨਾਲੋਂ
ਅਤੇ ਉਮਰ ਵੀ ਬੇ ਹਿਸਾਬ ਹੋਵੇ ।

ਏਸ ਸੀਨ ਨੂੰ ਵੇਖ ਕੇ ਰਬ ਅਖੀਂ
ਦੋਨੋਂ ਵਕਤ ਮੈ ਖਾਨੇ ਵਿਚ ਆਨ ਲਗ ਪੈ ।
ਹਥੀ ਫੜ ਕੇ ਸ਼ਰਾਬ ਨੂੰ ਬਣ ਸਾਕੀ
ਨਾਲੇ ਪੀਏ ਤੇ ਨਾਲੇ ਪੀਲਾਨ ਲਗ ਪੈ ।

ਮਜ਼ਹਬਾਂ ਵਾਲੇ ਦੋ ਕਠੇ ਨਹੀਂ ਬਹਿ ਸਕਦੇ
ਬੰਦੇ ਸੈਂਕੜੇ ਕਠੇ ਬਿਠਾਏ ਬੋਤਲ ।
ਸ਼ਰ੍ਹਾ ਵਾਲੇ ਨਹੀਂ ਇਕ ਥਾਂ ਖਾ ਸਕਦੇ
ਇਕ ਥਾਲੀ ਦੇ ਵਿਚ ਖਵਾਏ ਬੋਤਲ ।

ਝਗੜੇ ਨਿਤ ਸ਼ਰਈਆਂ ਦੇ ਛਿੜੇ ਰਹਿੰਦੇ
ਘੁਟ ਦੇ ਕੇ ਝਗੜੇ ਮਿਟਾਏ ਬੋਤਲ ।
ਮਜ਼ੁਬਾਂ ਵਾਲਿਆਂਨੂੰ ਰਹਿੰਦੇ ਫਿਕਰਮਜ਼ੁਬੀ
ਫਾਕੇ ਫਿਕਰ ਦੇ ਫਸਤੇ ਮਿਟਾਏ ਬੋਤਲ ।

ਦੁਖਾਂ ਦਰਦਾਂ ਦੀ ਹੈ ਦਵਾ ਦਾਰੂ
ਵਿਦਵਾਨ ਵਿਅੰਗ ਨੂੰ ਜਿਤ ਦੇ ਰਹੇ ।
ਇਸ ਨੂੰ ਪੀ ਕੇ ਜੋਗੀਆਂ ਤਪ ਕੀਤੇ
ਜੋਧੇ ਪੀ ਕੇ ਜੰਗ ਨੂੰ ਜਿਤ ਦੇ ਰਹੇ ।

ਝਟ ਕਿਹਾ ਅਫੀਮੀ ਅਫੀਮ ਦੀ ਸਹੋਂ
ਜੇ ਅਫੀਮ ਦਾ ਬਣਿਆ ਭਗਵਾਨ ਹੋਵੇ ।
ਮਾਲਾ ਫੜ ਕੇ ਅਫੀਮ ਦੀ ਕਰਾਂ ਭਗਤੀ
ਮੇਰਾ ਭਗਤੀ ਦੇ ਵਿਚ ਧਿਆਨ ਹੋਵੇ ।
ਵਹੁਟੀ ਹੋਵੇ ਅਫੀਮ ਦੀ ਬਣੀ ਹੋਈ
ਤੇ ਅਫੀਮ ਦੀ ਉਸ ਵਿਚ ਜਾਨ ਹੋਵੇ ।
ਹਾਸਾ ਹਸੇ ਤਾਂ ਡਿਗੇ ਅਫੀਮ ਮੂੰਹੋਂ
ਘਰ ਵਾਲੀ ਅਫੀਮ ਦੀ ਖਾਨ ਹੋਵੇ ।

ਕਾਦਰ ਕੋਲੋਂ ਮੈਂ ਮੰਗਦਾ ਹੋਰ ਕੁਝ ਨਹੀਂ
ਰਹਿਮ ਕਰਨ ਤੇ ਜੇ ਰਹੀਮ ਹੋਵੇ ।
ਜਦੋਂ ਮਰਾਂ ਮੈਂ ਮਰਾਂ ਅਫੀਮ ਖਾ ਕੇ
ਮੇਰੀ ਮੌਤ ਵੀ ਖਾਂਦੀ ਅਫੀਮ ਹੋਵੇ ।

ੇਰੇ ਮੁਰਦੇ ਨੂੰ ਸੂਫੀ ਨਾ ਹਥ ਲਾਵਨ
ੋਵਨ ਅਮਲੀ ਮੈਨੂੰ ਨਹਾਨ ਵਾਲੇ ।

ਥਾਂ ਮਖਨ ਦੀ ਪਾਇਓ ਅਫੀਮ ਮੂੰਹ ਵਿਚ
ਹੋਵਨ ਅਮਲੀ ਕਫਨ ਪਹਿਨਾਨ ਵਾਲੇ।

ਮੇਰੀ ਲਾਸ਼ ਅਫੀਮ ਵਿਚ ਦਬਿਆ ਜੇ
ਹੋਵਨ ਅਮਲੀ ਮੈਨੂੰ ਦਬਾਨ ਵਾਲੇ।
ਸਦ ਕੇ ਅਮਲ' ਅਫੀਮ ਵਰਤਾ ਦੇਣਾ
ਹੋਵਨ ਅਮਲੀ ਅਫੀਮ ਵਰਤਾਨ ਵਾਲੇ।

ਦਫਨ ਕਰ ਕੇ ਕਰਿਓ ਅਰਦਾਸ 'ਬਾਲਮ'
ਜੇ ਮੈਂ ਜਮਾਂ ਤਾਂ ਅਮਲੀ ਦੇ ਘਰ ਜਮਾਂ।
ਖਾਂਦੀ ਹੋਵੇ ਅਫੀਮ ਦੁਧ ਦੇਨ ਵਾਲੀ
ਫੇਰ ਜਮਾ ਤਾਂ ਕਮਲੀ ਦੇ ਘਰ ਜਮਾਂ।

ਕਿਹਾ ਭਗਤ ਨੇ ਭਗਤੀ ਤੋਂ ਸਭ ਥਲੇ
ਭਗਤੀ ਜੇਹਾ ਨਹੀਂ ਨਸ਼ਾ ਜਹਾਨ ਅੰਦਰ।
ਹੁਸਨ ਜੋਬਨ ਅਦਾ ਵਿਚ ਨਹੀਂ ਮਸਤੀ
ਨਾ ਹੈ ਮਸਤੀ ਜਵਾਨੀ ਦੀ ਜਾਨ ਅੰਦਰ।

ਨਸ਼ਾ ਦੌਲਤ ਦਾ ਕਹਿੰਦੇ ਨੇ ਝੂਠ ਲੋਕੀਂ
ਨਾ ਹੀ ਪੁਤ ਨਾ ਪੋਤੇ ਦੀ ਸ਼ਾਨ ਅੰਦਰ।
ਭੰਗ ਅਤੇ ਅਫੀਮ ਸ਼ਰਾਬ ਤਿੰਨੇ
ਖਾਨ ਵਾਲੇ ਨੂੰ ਭੇਜਨ ਸ਼ਮਸ਼ਾਨ ਅੰਦਰ।

ਭੰਗ ਅਤੇ ਅਫੀਮ ਸ਼ਰਾਬ ਪੋਸਤ
ਪੀਨ ਵਾਲਾ ਜਵਾਨੀਓ ਰਹੇ ਜਾਂਦਾ।
ਇਹਨਾਂ ਜੇਹਾ ਨਾ ਦੁਨੀਆਂ'ਤੇ ਕੋਈਦੁਸ਼ਮਨ
ਮਰਨ ਲਗਾ ਸੰਸਾਰ ਨੂੰ ਕਹਿ ਜਾਂਦਾ।

ਨਸ਼ਾ ਨਾਮ ਬਭੀਸ਼ਨ ਨੇ ਜਦੋਂ ਪੀਤਾ
ਰਾਮ ਰਾਮ ਕਰਦਾ ਦੈਤੋਂ ਰਾਮ ਬਣਿਆ ।
ਨਸ਼ਾ ਨਾਮ ਦਾ ਪੀ ਕੇ ਨਾਮਦਿਓ
ਸ਼ਾਮ ਸ਼ਾਮ ਜਪਦਾ ਸ਼ਕਲੇ ਸ਼ਾਮ ਬਣਿਆ ।

ਨਸ਼ਾ ਨਾਮ ਦਾ ਪੀਕੇ ਫਰੀਦ ਸਾਈਂ
ਹਾਜੀ ਕਾਜੀਆਂ ਸਭ ਦਾ ਇਮਾਮ ਬਣਿਆ।
ਨਸ਼ਾ ਨਾਮ ਦਾ ਪੀ ਕੇ ਭਾਈ ਲਾਲੋਂ
ਨਾਨਕ ਨਾਮਜਪਦਾ ਨਾਨਕ ਨਾਮ ਬਣਿਆ।

ਛਡੋ ਭੰਗ ਅਫੀਮ ਸ਼ਰਾਬ ਪੋਸਤ
ਕਰੋ ਭਗਤੀ ਸਚੇ ਇਨਸਾਨ ਹੋਸੋਂ ।
ਧਰਮ ਰਾਜ ਦਬਾਇਗਾ ਚਰਣ 'ਬਾਲਮ'
ਧਰਮ ਰਾਜ ਦੇ ਤੁਸੀਂ ਭਗਵਾਨ ਹੋਸੋਂ ।



# ਫੁਲ ਨੂੰ

ਚੰਨ ਤੋਂ ਸੋਹਣੇ ਹੁਸੀਨ ਨੇ ਵੀ ਫੁਲ ਜ਼ੁਲਫਾਂ ਵਿਚ ਟੰਗ ਕੇ ਹੁਸਨ ਦੀ ਘਾਟ ਪੂਰੀ ਕੀਤੀ ਕਿਸੇ ਪਿਆਰੇ ਨੇ ਪਿਆਰੇ ਨੂੰ ਪਿਆਰ ਭੇਟਾਂ ਦਿਤੀ ਤਾਂ ਵੀ ਫੁਲ ਦੇ ਕੇ ਖੁਸ਼ੀ ਪ੍ਰਾਪਤ ਕੀਤੀ ਕਿਸੇ ਗਲ ਵਿਚ ਹਾਰ ਪਰੋ ਕੇ ਪਾਇਆ ਤਾਂ ਫੁਲ ਲੈ ਕੇ ਸ਼ਾਨ ਬਨਾਈ ਫੁਲ ਆਸ਼ਕਾਂ ਦਾ ਵਿਚੋਲਾ ਹੈ ਸੋਹਣਿਆਂ ਦੀ ਸ਼ਾਨ ਹੈ ਬਾਗਾਂ ਦਾ ਪਾਤਸ਼ਾਹਾ ਹੈ ਹਰ ਦਿਲ ਦੀ ਬਹਾਰ ਹੈ।

ਮੇਰੇ ਦਿਲ ਵਿਚ ਖਿਆਲ ਆਇਆ ਸਾਰੇ ਆਸ਼ਕ ਮਸ਼ੂਕ ਪਿਆਰੇ ਹੁਸੀਨ ਇਸ ਨੂੰ ਪਿਆਰਦੇ ਹਨ ਇਸ ਵਿਚ ਵੀ ਪਿਆਰ ਹੈ ਯਾਕੇ ਨਹੀਂ ਤਾਂ ਕਲਮ ਨੇ ਬੇਬਸ ਫੁਲ ਦੀ ਤਹਿਰੀਰ ਕਰਨੀ ਸ਼ੁਰੂ ਕੀਤੀ।

## ਬੈਂਤ

ਜਦੋਂ ਕਲੀਆਂ ਨੂੰ ਫੁਲਾਂ ਦਾ ਪਿਆਰ ਮਿਲਿਆ
ਕਲੀਆਂ ਫੁਲਦੀਆਂ ਫੁਲਦੀਆਂ ਫੁਲ ਗਈਆਂ
ਮਸਤੀ ਭਰੇ ਕਟੋਰੇ ਦਾ ਜਾਮ ਬਣ ਕੇ
ਉਸ ਤੇ ਡੁਲਦੀਆਂ ਡੁਲਦੀਆਂ ਡੁਲ ਗਈਆਂ
ਪਿਆਰੇ ਫੁਲ ਦਾ ਟਹਿਣੀ ਤੇ ਨਾਚ ਤਕ ਕੇ
ਉਸ ਤੇ ਭੁਲਦੀਆਂ ਭੁਲਦੀਆਂ ਭੁਲ ਗਈਆਂ

ਟੁੱਟ ਟਹਿਣੀਓਂ ਪਿਆਰ ਦੀ ਤਕੜੀ ਤੇ
'ਬਾਲਮ' ਤੁਲਦੀਆਂ ਤੁਲਦੀਆਂ ਤੁਲ ਗਈਆਂ।

ਫੇਰ ਖਿਆਲ ਆਇਆ ਸਾਰੇ ਆਸ਼ਕਾਂ ਦੀ ਮੌਤ ਮਗਰੋਂ ਦੁਨੀਆਂ ਰੋਂਦੀ ਹੈ ਹੁਸੀਨਾਂ ਦੀ ਸਾਨ ਆਸ਼ਕਾਂ ਦੇ ਵਿਚੋਲੇ ਫੁਲ ਦੀ ਮੌਤ ਵੇਖ ਕੇ ਵੀ ਕੋਈ ਰੋਂਦਾ ਹੈ ਤਾਂ ਯਕ ਲਖਤ ਕਲਮ ਕਹਿਣ ਲਗੀ –

## ਬੈਂਤ

ਜਦੋਂ ਖ਼ਿਜ਼ਾਂ ਹਨੇਰੀਆਂ ਗੁੰਚਿਆਂ ਤੇ
ਜ਼ਾਲਮ ਝੁਲਦੀਆਂ ਝੁਲਦੀਆਂ ਝੁਲ ਗਈਆਂ।
ਸੁਕੇ ਫੁਲ ਦੀ ਲਾਸ਼ ਤੇ ਭੌਰਾਂ ਦੀਆਂ
ਹੰਝੂ ਡੁਲਦੀਆਂ ਡੁਲਦੀਆਂ ਡੁਲ ਗਈਆਂ।
ਪਿਟ ਪਿਟ ਕੇ ਬੁਲਬੁਲਾਂ ਵੈਣ ਪਾਏ
ਜ਼ੁਲਫ਼ਾਂ ਖੁਲਦੀਆਂ ਖੁਲਦੀਆਂ ਖੁਲ ਗਈਆਂ।
ਆਈਆਂ ਤਿਤਲੀਆਂ ਕਬਰ ਦੀ ਰਾਖ ਅੰਦਰ
'ਬਾਲਮ' ਰੁਲਦੀਆਂ ਰੁਲਦੀਆਂ ਰੁਲ ਗਈਆਂ।



## ਕਲਜੁਗੀ ਪੁਤਰ

ਪੁਤਰ ਦੁਖਾਂ ਦੀ ਖਾਨ ਹੈ ਗ਼ਮ ਸਾਗਰ
ਸਲਾਂ ਪੀੜਾਂ ਦਾ ਹੈ ਭੰਡਾਰ ਪੁਤਰ ।
ਤੀਰਥ ਤੀਰਥ ਥਿਰਾਂਵਦਾਂ ਮਾਪਿਆਂ ਨੂੰ
ਰਹਿਣ ਦੇਂਦਾ ਨਹੀਂ ਟਕੇ ਦੋ ਚਾਰ ਪੁਤਰ ।

ਸਾਵਿਆਂ ਵਿਚ ਰਿਨਾਉਂਦਾ ਮਾਸ ਮਾਂ ਤੋਂ
ਜਾਦੂ ਅਤੇ ਤਵੀਤਾਂ ਦਾ ਹਾਰ ਪੁਤਰ ।
ਕਈ ਪਾਠ ਅਖੰਡ ਕਰਵਾਉਨ ਮਗਰੋਂ
ਕਿਸੇ ਕਿਸੇ ਨੂੰ ਦੇਂਦਾ ਦੀਦਾਰ ਪੁਤਰ ।

ਫੇਰ ਜੰਮਦਿਆਂ ਮਾਂ ਨੂੰ ਪਾਏ ਮਰਨੇ
ਖ਼ੂਨੋਂ ਖ਼ੂਨ ਕਰਦਾ ਖ਼ੂਨੀਂ ਧਾਰ ਪੁਤਰ ।
ਮਾਂ ਦੀ ਜੋਬਨ ਜਵਾਨੀ ਨੂੰ ਚੂਸ ਲੈਂਦਾ
ਬੁਰਾ ਕਰਦਾ ਬਣ ਕੇ ਪਿਆਰ ਪੁਤਰ ।
ਕੈਆਂ ਟੱਟੀਆਂ ਖੰਗ ਖੰਗਾਰ ਕਿਧਰੇ
ਲੱਗੇ ਠੰਡ ਤਾਂ ਹੋਇਆ ਬੀਮਾਰ ਪੁਤਰ ।
ਨਾ ਹੀ ਸਵੇਂ ਨਾ ਸੌਣ ਦੇ ਮਾਪਿਆਂ ਨੂੰ
ਰਜ ਰਜ ਕੇ ਕਰੇ ਖਵਾਰ ਪੁਤਰ ।

ਦੁਖਨ ਅਖੀਆਂ ਦੰਦੀਆਂ ਜਦੋਂ ਕਢੇ
ਸੂਟੇ ਸੀਂਡ ਤੇ ਲਾਲੂੰ ਹਜ਼ਾਰ ਪੁਤਰ ।

ਰੋਟੀ ਖਾਨ ਵੇਲੇ ਝੋਲੀ ਵਿਚ ਹਗੇ
ਥਾਲੀ ਵਿਚ ਦੇ ਮੂਤਰ ਦੀ ਧਾਰ ਪੁਤਰ।
ਰਿੜਿਆ ਦੌੜਿਆ ਉਠਿਆ ਜਵਾਨ ਹੋਇਆ
ਛਾਲਾਂ ਮਾਰਦਾ ਏ ਬਰਖਰਦਾਰ ਪੁਤਰ।
ਮਾਂ ਬਾਪ ਦੇ ਰੋਕਿਆਂ ਨਾ ਰੁਕਿਆ
ਨਾਲ ਗੁੰਡਿਆਂ ਰਲਿਆ ਗ਼ਦਾਰ ਪੁਤਰ।

ਜੇਬਾਂ ਕਟ ਕਟ ਚੋਰੀਆਂ ਕਰਨ ਲਗਾ
ਬਦਕਾਰੀਆਂ ਕਰੇ ਬਦਕਾਰ ਪੁਤਰ।
ਸੇਹਰੇ ਬੰਨ੍ਹ ਕੇ ਵਹੁਟੀ ਵਿਆਹ ਆਂਦੀ
ਆ ਕੇ ਸਾਂਭ ਬੈਠਾ ਘਰ ਬਾਰ ਪੁਤਰ।
ਮਾਂ ਬਾਪ ਵਲੋਂ ਅਖਾਂ ਫੇਰ ਲਈਆਂ
ਬਣ ਜਾਂਦਾ ਏ ਨਾਰੀ ਦੀ ਨਾਰ ਪੁਤਰ।
ਮਾਤਾ ਪਿਤਾ ਦੇ ਕਪੜੇ ਰਹਿਨ ਪਾਟੇ
ਘਰ ਵਾਲੀ ਨੂੰ ਰਖੇ ਸੀਗਾਰ ਪੁਤਰ।

ਝਿੜਕਾਂ ਮਾਪਿਆਂ ਨੂੰ ਦੇ ਦੇ ਬਾਹਰ ਕਢੇ
ਘਰ ਵਾਲੀ ਦਾ ਕਹਿੰਦਾ ਘਰਬਾਰ ਪੁਤਰ।
ਫੁਲ ਸਮਝ ਕੇ ਪਾਲਿਆ ਮਾਪਿਆਂ ਨੇ
ਦਿਲਾਂ ਵਿਚ ਚੁੰਬ ਦਾ ਬਣ ਕੇ ਖਾਰ ਪੁਤਰ।
ਹਵਾ ਤਤੀ ਨਾ ਜਿਸ ਨੂੰ ਲਗਨ ਦਿਤੀ
ਪਿਆ ਸਾੜ ਦਾ ਬਣ ਕੇ ਅੰਗਾਰ ਪੁਤਰ।
ਮਾਂ ਬਾਪ ਬੁਲਾਉਨ ਤਾਂ ਬੋਲਦਾ ਨਹੀਂ
ਜੇਕਰ ਬੋਲੇ ਤਾਂ ਕਰੇ ਬੇਜ਼ਾਰ ਪੁਤਰ।

ਮਾਂ ਬਾਪ ਲਈ ਸੂਲਾਂ ਦੀ ਸੇਜ ਬਣਿਆ
ਔਰਤ ਵਾਸਤੇ ਬਣਿਆ ਬਹਾਰ ਪੁਤਰ।

ਝਿੜਕਾਂ ਮਾਪਿਆਂ ਨੂੰ ਦੇ ਦੇ ਘਰੋਂ ਕਢੇ
ਕੰਨ ਕਟੀ ਨੂੰ ਕਹੇ ਸਰਕਾਰ ਪੁਤਰ।
ਬੁਢਾ ਬੁਢੀ ਵਿਚਾਰੇ ਫਿਰ ਕਹਿਣ ਰੋ ਰੋ
ਜੀਉਂਦਾ ਰਹੇ ਤੂੰ ਬਰਸ ਹਜ਼ਾਰ ਪੁਤਰ।
ਅਸੀਂ ਤੜਪ ਦੇ ਰਹੀਏ ਤਾਂ ਗਲ ਕੋਈ ਨਹੀਂ
ਤੂੰ ਮਾਨ ਦਾ ਰਹੇਂ ਬਹਾਰ ਪੁਤਰ।

ਤੈਨੂੰ ਅਸਾਂ ਗਰੀਬਾਂ ਨੇ ਕੀ ਕਹਿਣਾ
ਕਹਿਣ ਵਾਲਾ ਹੈ ਆਪ ਕਰਤਾਰ ਪੁਤਰ।
ਜਿਵੇਂ ਕਰਨਾ ਏ ਉਵੇਂ ਭਰੇਗਾ ਤੂੰ
ਅਦਲ ਕਰੇਂਗੀ ਸਚੀ ਸਰਕਾਰ ਪੁਤਰ।
ਤੇਰੇ ਘਰ ਪੁਤਰ ਤੇਰੇ ਵਾਂਗ ਹੋਸੀ
ਤੇਰੇ ਵਰਗੀ ਮਿਲਸੀ ਉਸ ਨੂੰ ਨਾਰ ਪੁਤਰ।
ਬਦਲੇ ਸਾਡੇ ਉਹੋ ਸਾਰੇ ਚੁਕਾ ਲੈਸੀ
ਸਾਡੇ ਵਾਂਗ ਤੂੰ ਹੋਸੇਂ ਖੁਵਾਰ ਪੁਤਰ।

ਲੀਰਾਂ ਜੀਉਂਦਿਆਂ ਰਹੀਆਂ ਨੇ ਗਲ ਸਾਡੇ
ਪਿਛੋਂ ਵੰਡੇਗਾ ਕਪੜੇ ਦਸਤਾਰ ਪੁਤਰ।
ਤੇਰੇ ਰਾਜ ਵਿਚ ਮਿਲੀ ਨਾ ਰਜ ਰੋਟੀ
ਪਿਛੋਂ ਕਰੇਂਗਾ ਭੋਜਨ ਭੰਡਾਰ ਪੁਤਰ।
ਚਾਵਲ ਜ਼ਰਦੇ ਕੜਾਹ ਤੇ ਖੀਰ ਪੂੜੇ
ਭਾਈਆਂ ਪੰਡਤਾਂ ਨੂੰ ਦੇਗਾ ਸਵਾਰ ਪੁਤਰ।
ਸਾਡੇ ਮਰਨ ਦੀ ਖੁਸ਼ੀ ਵਿਚ ਤੁਸੀਂ
ਖਾ ਖਾ ਕੇ ਮਾਰੋ ਡਕਾਰ ਪੁਤਰ।

ਅਸਾਂ ਕਿਹਾ ਬੁਢੇਪਾ ਸਵਾਰ ਦੇਗਾ
ਬੁਢੇ ਵਾਰੇ ਤੂੰ ਕੀਤਾ ਖਵਾਰ ਪੁਤਰ।

ਐਸੇ ਪੁਤਰਾਂ ਦੇ ਨਾਲੋਂ ਔਤੋ ਚੰਗੇ
ਕਿਸੇ ਘਰ ਨਾ ਜੰਮੇ ਗ਼ਦਾਰ ਪੁਤਰ।
'ਬਾਲਮ' ਜਗ ਉਤੇ ਸਰਵਣ ਕੋਈ ਕੋਈ
ਮਰਨ ਜੰਮ ਦੇ ਬਦ ਬਦਕਾਰ ਪੁਤਰ।

## ਬੁੜ੍ਹਾਪਾ

ਦੁਨੀਆਂ ਦਿਖਾਨ ਵਾਲੇ ਭੋਜਨ ਚਬਾਨ ਵਾਲੇ।
ਸੰਗੀਤ ਸੁਨਾਣ ਵਾਲੇ ਰੋਂਦਿਆਂ ਨੂੰ ਛਡ ਗਏ।
ਹਥਾਂ ਨੂੰ ਹਿਲਾ ਕੇ ਗਏ ਸਿਰ ਨੂੰ ਕੰਬਾ ਕੇ ਗਏ।
ਪੈਰ ਥਿੜਕਾ ਕੇ ਗਏ ਕਰਾਮਾਤ ਕਢ ਗਏ।
ਖੰਗ ਤੇ ਖੰਗਾਰ ਦੇ ਗਏ ਜੋੜਾਂ 'ਚਿ ਬੁਖਾਰਦੇ ਗਏ।
ਨਾਸੀਂ ਨਸਵਾਰ ਦੇ ਗਏ ਫਸਤਾ ਹੀ ਵਡ ਗਏ।
ਮੂੰਜੀ ਵਾਂਗ ਛੜ ਗਏ ਨੇ ਮੰਜੀ ਨਾਲ ਕੜ ਗਏ ਨੇ।
ਜਦਰੇ ਹੀ ਜੜ ਗਏ ਨੇ 'ਬਾਲਮ' ਹੋ ਅਡ ਗਏ।



## ਝਗੜਾ

ਝਗੜ ਪੈ ਸਰੀਰ ਦੇ ਅੰਗ ਸਾਰੇ ਕਿਹਾ
ਢਿਡ ਨੇ ਸਭ ਦਾ ਸਰਦਾਰ ਹਾਂ ਮੈਂ।
ਜਿਤਨੇ ਅੰਗ ਤੁਸੀਂ ਸੇਵਾਦਾਰ ਮੇਰੇ
ਤੁਸਾਂ ਵਾਸਤੇ ਸਚੀ ਸਰਕਾਰ ਹਾਂ ਮੈਂ।

ਮੇਰੇ ਹੁਕਮ ਵਿਚ ਤੁਸੀਂ ਤਮਾਮ ਹੁਕਮੀ
ਹੁਕਮ ਕਰਨ ਦੇ ਲਈ ਹਕਦਾਰ ਹਾਂ ਮੈਂ।
ਮੈਨੂੰ ਕਰੋ ਪ੍ਰਨਾਮ ਸਲਾਮ ਬਦਨਾ
ਤੁਸਾਂ ਵਾਸਤੇ ਕਾਦਰ ਕਰਤਾਰ ਹਾਂ ਮੈਂ।

ਤੁਸੀਂ ਮੇਰੇ ਮਹਲ ਦੇ ਹੋ ਰਾਖੇ
ਅਗੇ ਪਿਛੇ ਤੁਸੀਂ ਵਿਚਕਾਰ ਹਾਂ ਮੈਂ।
ਮੇਰੇ ਹੁਕਮ ਨੂੰ ਹੁਕਮ ਖੁਦਾ ਸਮਝੋ
ਸਹੋਂ ਰਬ ਦੀ ਰਬੀ ਅਵਤਾਰ ਹਾਂ ਮੈਂ।

ਕਿਹਾ ਨਕ ਨੇ ਨਕ ਝੜਾ ਅਗੋਂ
ਚੁਪ ਕਰਨਾ ਨਕ ਝੜਾ ਕੇ ਬਕ।
ਕਿਹਾ ਹਥ ਨੇ ਢਿਡ ਨੂੰ ਮਾਰ ਮੁਕੀ
ਚੁਪ ਰਹੋਂ ਨਾ ਹਥ ਹਿਲਾ ਕੇ ਬਕ।

ਕਿਹਾ ਪੈਰ ਨੇ ਪੈਰ ਦਾ ਮਾਰ ਠੁਡਾ
ਗ਼ਮ ਹੋ ਨਾ ਪਬ ਉਠਾ ਕੇ ਬਕ।
ਕਿਹਾ ਕੰਨਾਂ ਨੇ ਢਿਡ ਨੂੰ ਟੜ ਕੰਨੋਂ
ਕੰਨ ਖੋਹਲ ਲੈ ਫੇਰ ਸੁਨਾ ਕੇ ਬਕ।

ਤੈਨੂੰ ਸ਼ਰਮ ਨਹੀਂ ਆਉਂਦੀ ਬੇਸ਼ਰਮਾਂ
ਅਸ਼ੀਂ ਤੇਰੇ ਤੇ ਨਿਤ ਹੈਸਾਨ ਕਰੀਏ।
ਦਿਨ ਰਾਤ ਸਰਦੀ ਗਰਮ ਝਲ ਝਲ ਕੇ
ਅਸੀਂ ਤੇਰੇ ਤੋਂ ਜਿੰਦ ਕੁਰਬਾਨ ਕਰੀਏ।

ਕੰਨਾ ਆਖਿਆ ਖਬਰਾਂ ਸੁਣ ਸੁਣ ਕੇ
ਤੇਰੇ ਕੰਨਾ ਦੇ ਤਾਈਂ ਪੁਚਾਂਵਦੇ ਨਹੀਂ।
ਹਥਾਂ ਆਖਿਆ ਰਿਨ ਪਕਾ ਭੋਜਨ
ਤੋੜ ਬੁਰਕੀਆਂ ਤੈਨੂੰ ਖਵਾਂਵਦੇ ਨਹੀਂ।

ਪੈਰਾਂ ਆਖਿਆ ਲੂਲਿਆਂ ਚੁਕ ਤੈਨੂੰ
ਜਿਥੇ ਕਹਿਣਾ ਏ ਉਥੇ ਪੁਚਾਂਵਦੇ ਨਹੀਂ।
ਨੈਨਾ ਆਖਿਆ ਜਿਧਰ ਨੂੰ ਜਾਵਨਾ ਏ
ਅਨ੍ਹਿਆ ਰਾਹਾਂ ਵਖਾਂਵਦੇ ਨਹੀਂ।

ਕਿਹਾ ਸਾਰਿਆਂ ਇਕ ਆਵਾਜ਼ ਹੋ ਕੇ
ਬਿਨਾ ਵਜਾ ਹੀ ਆਨ ਕੇ ਝਗੜ ਜਾਵੇਂ।
ਅਸੀਂ ਖਪ ਕੇ ਕਰੀਏ ਤਿਯਾਰ ਭੋਜਨ
ਤੂੰ ਚੁਪ ਚੁਪਾਤਾ ਹੀ ਰਗੜ ਜਾਵੇਂ।

ਕਿਹਾ ਢਿਡ ਨੇ ਪਾਵਰ ਹਊਸ ਹਾਂ ਮੈਂ
ਤੁਹਾਨੂੰ ਮੇਰਾ ਕਰੰਟ ਜਗਾਂਵਦਾ ਏ।
ਹਰਕਤ ਹਥਾਂ ਨੂੰ ਹਿਲਨ ਦੀ ਜਾ ਦੇਂਦਾ
ਨਾਲੇ ਪੈਰਾਂ ਨੂੰ ਚਲਨ ਸਿਖਾਂਵਦਾ ਏ।

ਨੈਨਾਂ ਵਿਚ ਨਿਗ੍ਹਾ ਪ੍ਰਕਾਸ਼ ਕਰਦਾ ਗਲੇ
ਵਿਚ ਬਹਿ ਕੇ ਗੀਤ ਗਾਂਵਦਾ ਏ ।
ਬਹਿ ਕੇ ਜੀਬ੍ਹ ਤੇ ਚਖੇ ਸਵਾਦ ਸਾਰੇ
ਦਾਹੜਾ ਬਣ ਕੇ ਭੋਜਨ ਚਬਾਂਵਦਾ ਏ।

ਜਿਸ ਦਿਨ ਕਰੰਟ ਮੈਂ ਖਿਚ ਲਿਆ
ਤੁਸੀਂ ਹਿਲਨੋਂ ਚਲਨੋਂ ਰਹੇ ਜਾਸੋ।
ਏਹੇ ਬੜੇ ਬਕਵਾਸ ਫਿਰ ਨਹੀਂ ਰਹਿਣੇ
ਵਾਂਗ ਮੁਰਦਿਆਂ ਦੇ ਸਾਰੇ ਬਹਿ ਜਾਸੋ।

ਦਸਤ ਕੈ ਦੀ ਕਬਰ ਹੈ ਤੂੰ ਢਿਡਾ
ਮੂਤਰ ਵਿਸ਼ਟੇ ਦਾ ਹੈ ਭੰਡਾਰ ਭਰਿਆ।
ਭਰਿਆ ਹੋਇਆ ਹੈ ਥੁਕਾਂ ਦੇ ਨਾਲ ਗਲ ਤੱਕ
ਸਾਰਾ ਬਲਗ਼ਮ ਤੇ ਖੰਘ ਖੰਗਾਰ ਭਰਿਆ।

ਤੇਰੀ ਉਜੂਰੀ ਵਿਚੋਂ ਬਦਬੂ ਆਉਂਦੀ
ਬਦ-ਬੂ ਦਾ ਹੈ ਬਾਜ਼ਾਰ ਭਰਿਆ।
ਗੰਦੇ ਨਾਲੇ ਤੋਂ ਗੰਦਿਆ ਹੈ ਗੰਦਾ
ਕੂੜੇ ਕਰਕਟ ਹੈਂ ਤੂੰ ਅੰਬਾਰ ਭਰਿਆ।

ਸ਼ੂਦਰ ਹੋ ਕੇ ਬ੍ਰਾਹਮਣ ਤੇ ਰੋਹਬ ਪਾਵੇਂ
ਚੋਰ ਹੋ ਕੇ ਸਾਧਾਂ ਨੂੰ ਡਾਟ ਨਾਏ।
ਤੈਨੂੰ ਕ੍ਰਿਸ਼ਨ ਭਗਵਾਨ ਦਾ ਡਰ ਨਾਹੀਂ
ਮੇਹਤਰ ਹੋ ਕੇ ਰਾਧਾ ਨੂੰ ਡਾਟ ਨਾਏ।

ਡਰ ਢਿਡਾ ਖ਼ੁਦਾ ਦੇ ਕਹਿਰ ਕੋਲੋਂ
ਜਿਸਦਾ ਖਾਨਾ ਏ ਉਸ ਦਾਤਾਰ ਤੋਂ ਡਰ।
ਡਰ ਵਹੀ ਤੇ ਵਹੀ ਦੇ ਲੇਖ ਕੋਲੋਂ
ਨਾਲੇ ਜਮਾ ਦੀ ਕਰਦ ਕਟਾਰ ਤੋਂ ਡਰ।

ਡਰ ਆਪਣੇ ਕਰਮ ਕਰਤੂਤ ਕੋਲੋਂ
ਪੈਦਾ ਕੀਤਾ ਈ ਜਿਸ ਕਰਤਾਰ ਤੋਂ ਡਰ।
ਡਰ ਕਾਲ ਦੇ ਕਾਲੇ ਕਾਨੂੰਨ ਕੋਲੋਂ
ਨਾਲੇ ਮੂਰਖਾਂ ਮੌਤ ਦੀ ਮਾਰ ਤੋਂ ਡਰ।

ਆਈ ਗ਼ੈਬੀ ਆਵਾਜ਼ ਆਵਾਜ਼ ਵਿਚੋਂ
ਤੁਸਾਂ ਸਾਰਿਆਂ ਦੀ ਜਿੰਦ ਜਾਨ ਹਾਂ ਮੈਂ।
ਜਾਨ ਗਈ ਤਾਂ ਜਾਓ ਗਏ ਸਭ ਮਾਰੇ
ਤੁਹਾਡੇ ਪਰਾਂ ਦੇ ਵਿਚ ਪਰਾਨ ਹਾਂ ਮੈਂ।

ਹਥਾਂ ਆਖਿਆ ਹਥੀ ਫੜਾ ਰਫਲਾਂ
ਸਾਥੋਂ ਡਾਕੇ ਮਰਵਾਏ ਤਾਂ ਤੂੰ ਢਿਡਾ।
ਲੈਨ ਦੇਨ ਦੇ ਝਗੜਿਆਂ ਵਿਚ ਪਾ ਕੇ
ਪਿਓ ਪੁਤਰ ਲੜਾਏ ਤਾ ਤੂੰ ਢਿਡਾ।

ਵੀਰਾਂ ਵੀਰਾਂ ਨੂੰ ਲਾਲਚ ਦੇ ਪਾ ਜਾਦੂ
ਜੇ ਕਰ ਕਤਲ ਕਰਵਾਏ ਤਾਂ ਤੂੰ ਢਿਡਾ।
ਘਰ ਘਰ ਲੜਾਈ ਫਸਾਦ ਕਰ ਕੇ
ਖ਼ੂਨੀ ਵਹਿਣ ਵਹਾਏ ਤਾਂ ਤੂੰ ਢਿਡਾ।

ਭੈਨੂੰ ਭਰਨ ਲਈ ਭਰ ਭੰਡਾਰ ਮੁਕ ਗਏ
ਰਿਹੋਂ ਖਾਲੀ ਨਾ ਹੋਇਓਂ ਭਰਪੂਰ ਢਿਡਾ।
ਕੁਕੜ ਕੀਮੇ ਤੇ ਮਛੀਆਂ ਮੁਕ ਗਈਆਂ
ਰਿਹੋਂ ਖਾਲੀ ਦਾ ਖਾਲੀ ਤੰਦੂਰ ਢਿਡਾ।

ਜੇ ਨਾ ਤੂੰ ਹੁੰਦਾ ਲਗਾ ਬੰਦਿਆਂ ਨੂੰ
ਫੇਰ ਕਦੀ ਨਾ ਹੁੰਦੀ ਕਤਲਾਮ ਢਿਡਾ।
ਭੈਣ ਵੀਰ ਨੂੰ ਕਦੀ ਮਰਵਾਂਵਦੀ ਨਾ
ਡਾਕੇ ਚੋਰੀ ਦਾ ਹੁੰਦਾ ਨਾ ਨਾਮ ਢਿਡਾ।

ਜੇਹਲਾਂ ਠਾਣਿਆਂ ਦੀ ਹੁੰਦੀ ਲੋੜ ਨਾਹੀਂ
ਹੁੰਦਾ ਕਿਸੇ ਦਾ ਕੋਈ ਨਾ ਗੁਲਾਮ ਢਿਡਾ।
ਨਾਲ ਬੰਦਿਆਂ ਦੇ ਬੰਦੇ ਲੜਦੇ ਨਾ
ਪਾ ਕੇ ਜਫੀਆਂ ਰਹਿੰਦੇ ਤਮਾਮ ਢਿਡਾ।

ਸ਼ਰਮ ਧਰਮ ਨਾ ਵਿਕਦੇ ਬਾਜ਼ਾਰ ਅੰਦਰ
ਕਿਸੇ ਅਗੇ ਕੋਈ ਇਜ਼ਤ ਲੁਟਾਂਵਦਾ ਨਾ।
ਰਬ ਰੂਪ ਸਭ ਹੋਵੰਦੇ ਜੀਵ 'ਬਾਲਮ'
ਜੇ ਕਰ ਢਿਡ ਸ਼ੈਤਾਨ ਬਣਾਂਵਦਾ ਨਾ।



# ਮੱਖੀ ਚੂਸ

ਮਖੀ ਚੂਸ ਕੰਜੂਸ ਸੀ ਇਕ ਲਾਲਾ
ਜਦੋਂ ਏਸ ਜਹਾਨ ਤੋਂ ਜਾਨ ਲਗਾ ।
ਘਰ ਵਾਲੀ ਬੁਲਾ ਕੇ ਪਾਸ ਆਪਨੇ
ਪੁਤਾਂ ਪੋਤਿਆਂ ਤਾਈਂ ਫਰਮਾਨ ਲਗਾ ।
ਸਮਝਦਾਰ ਹੋ ਸਮਝਿਓਂ ਸਮਝ ਕਰਕੇ
ਜੋ ਕੁਝ ਮੈਂ ਹਾਂ ਸਮਝਾਨ ਲਗਾ ।
ਆਈ ਮੌਤ ਮੇਰੀ ਮੈਂ ਹੈ ਮਰ ਜਾਨਾਂ
ਉਹੋ ਵੇਖੋਂ ਜਮਦੂਤ ਹੈ ਆਨ ਲਗਾ ।

ਮੇਰੀ ਜਾਨ ਨੇ ਰਹਿਨਾ ਨਹੀਂ ਚਲੀ ਜਾਨਾ
ਚਾਹੇ ਸੁਬ੍ਹਾ ਜਾਏ ਚਾਹੇ ਸ਼ਾਮ ਜਾਏ ।
ਮੇਰੀ ਦਵਾਈ ਤੇ ਪੈਸਾ ਨਹੀਂ ਖਰਚ ਕਰਨਾ
ਦਮ ਨਿਕਲ ਜਾਏ ਪਰ ਨਾ ਦਾਮ ਜਾਏ ।

ਮੇਰੇ ਮੁਰਦੇ ਤੇ ਪਾਨੀ ਹੀ ਪਾ ਦੇਨਾ
ਮੈਨੂੰ ਦਹੀਂ ਦੇ ਨਾਲ ਨੁਹਾਂਵਨਾ ਨਹੀਂ ।
ਮੇਰੀ ਧੋਤੀ ਵਿਚ ਮੈਨੂੰ ਲਪੇਟ ਦੇਣਾ
ਮੇਰੇ ਵਾਸਤੇ ਕਫਨ ਲਿਆਂਵਨਾ ਨਹੀਂ ।
ਲਦੀਆਂ ਲਕੜਾਂ ਤਾਂ ਪੈਸੇ ਖਰਚ ਹੋਸਨ
ਮੈਨੂੰ ਲਕੜਾਂ ਵਿਚ ਜਲਾਵਨਾ ਨਹੀਂ ।

ਵਹਿੰਦੇ ਵਹਿਨ ਵਿਚ ਮੈਨੂੰ ਵਹਾ ਦਿਓ
ਪੰਡਤਾਂ ਦੇ ਤਾਈਂ ਬੁਲਾਵਨਾ ਨਹੀਂ ।

ਮੇਰੇ ਪਿਆਰੇ ਬਚਿਓ ਬਾਮਨਾ ਤੋਂ
ਮੇਰੀ ਕਿਰਿਆ ਕਰੌਨ ਦੀ ਲੋੜ ਕੋਈ ਨਹੀਂ
ਤੁਹਾਨੂੰ ਗਿਆ ਦੀ ਸਹੋਂ ਜੇ ਗਿਆ ਜਾ ਕੇ
ਮੇਰੇ ਪਿੰਡ ਭਰੋਨ ਦੀ ਲੋੜ ਕੋਈ ਨਹੀਂ ।

ਮੇਰੇ ਲਾਲੇ ਨੇ ਜਦੋਂ ਪਰਾਨ ਛਡੇ
ਮੈਂ ਦਹੀਂ ਦੇ ਨਾਲ ਨਹਾਇਆ ਨਹੀਂ ਸੀ ।
ਉਸ ਦੀ ਧੋਤੀ ਵਿਚ ਉਸ ਨੂੰ ਲਪੇਟ ਦਿਤਾ
ਨਵਾਂ ਕਫਨ ਲਿਆ ਕੇ ਪਾਇਆ ਨਹੀਂ ਸੀ।
ਰੁੜਦੇ ਪਾਣੀ ਦੇ ਵਿਚ ਸਾਂ ਰੋਹੜ ਆਇਆ
ਲੈ ਕੇ ਲਕੜਾਂ ਉਸਨੂੰ ਜਲਾਇਆ ਨਹੀਂਸੀ।
ਨਾ ਹੀ ਕਿਰਿਆਂ ਕਰਵਾਈ ਮੈਂ ਪੰਡਤਾਂ ਤੋਂ
ਗਿਆ ਜਾ ਕੇ ਪਿੰਡ ਭਰਾਇਆ ਨਹੀਂ ਸੀ ।

ਮਰਨ ਲਗਿਆਂ ਲਾਲੇ ਨੇ ਆਖਿਆ ਸੀ
ਪੜੇ ਪੰਡਤਾਂ ਨੂੰ ਸੀਸ ਝੁਕਾਂਵਨਾ ਨਹੀਂ ।
ਚਮੜੀ ਜਾਏ ਪਰ ਦਮੜੀ ਨਾ ਮੂਲ ਜਾਏ
ਕਦੀਪਿਆਸੇ ਨੂੰ ਪਾਣੀ ਪੀਲਾਂਵਨਾ ਨਹੀਂ ।

ਤੀਰਥ ਯਾਤਰਾ ਕਰਿਓਂ ਨਾ ਉਮਰ ਸਾਰੀ
ਕਦੀ ਮੰਦਰ ਦਾ ਟਲ ਖੜਕਾਵਨਾ ਨਹੀਂ ।
ਗਾਇਯਤਰੀ ਗੀਤਾ ਰਮੈਣ ਕਥਾ
ਸੁਣਨ ਵੇਦ ਪੁਰਾਨ ਵੀ ਜਾਵਨਾ ਨਹੀਂ ।

ਤੜਫ ਤੜਫ ਕੇ ਜਾਨ ਬੇਸ਼ਕ ਦੇਵੇ
ਭੋਜਨ ਭੁਖੇ ਦੇ ਤਾਈਂ ਖਵਾਵਨਾ ਨਹੀਂ।
ਮੁਠ ਆਟੇ ਦੀ ਪੌਨੀ ਨਹੀਂ ਮੰਗਤੇ ਨੂੰ
ਕਿਸੇ ਦੁਖੀ ਦਾ ਦੁਖ ਵੰਡਾਵਨਾ ਨਹੀਂ।

ਪੂਰਾ ਤੋਲ ਨਹੀਂ ਤੋਲਨਾ ਉਮਰ ਸਾਰੀ
ਘਟ ਲੈ ਕੇ ਘਰ ਨੂੰ ਆਵਨਾ ਨਹੀਂ।
ਭੁਲ ਜਾਓ ਭਗਵਾਨ ਭਗਵਾਨ ਕਹਿਣਾ
ਮੇਰੀ ਸਿਖਿਆ ਤਾਈਂ ਭੁਲਾਵਨਾ ਨਹੀਂ।

ਘਰ ਵਾਲੀ ਨੂੰ ਆਖਦਾ ਘਰ ਬਹਿ ਕੇ
ਮੇਰੇ ਨਾ ਦੇ ਕਾਂਗ ਉਡਾਂਵਦੀ ਰਹੀਂ।
ਵਡੇ ਪੁਤਰ ਦੇ ਘਰ ਮੈਂ ਜਨਮ ਲੈਸਾਂ
ਮੋਡੇ ਲਾ ਕੇ ਲਾਡ ਲਡਾਂਵਦੀ ਰਹੀਂ।
ਤੂੰ ਦਾਦੀ ਤੇ ਪੋਤਰਾਂ ਮੈਂ ਹੋਸਾਂ
ਦੇ ਦੇ ਲੋਰੀਆਂ ਮੈਨੂੰ ਖਿਡਾਂਵਦੀ ਰਹੀਂ।
ਛਾਤੀ ਉਤੇ ਲਿਟਾ ਕੇ ਲਈਂ ਲਹਿਰੇ
ਜਿਵੇਂ ਸਮਝੇ ਦਿਲ ਸਮਝਾਂਵਦੀ ਰਹੀਂ।

ਗਲਾਂ ਕਰਦਿਆਂ ਕਰਦਿਆਂ ਆਈ ਹਿਚਕੀ
ਲਾਲੇ ਹੁਰਾਂ ਨੇ ਛਡ ਪਰਾਨ ਦਿਤੇ।
ਉਸੇ ਤਰ੍ਹਾਂ ਹੀ ਸੁਟ ਕੇ ਨਹਿਰ ਅੰਦਰ
ਪੁਤਰ ਪੋਤਿਆਂ ਲਾਲਾ ਜੀ ਜਾਨ ਦਿਤੇ।

ਧਰਮ ਰਾਜ ਦੇ ਕਰਤੇ ਜਮਦੂਤਾਂ
ਲਾਲੇ ਹੁਰਾਂ ਨੂੰ ਜਾ ਕੇ ਪੇਸ਼ ਕੀਤਾ।

ਕੁਟ ਕੁਟ ਕੇ ਲਾਲੇ ਦੀ ਰੂਹ ਤਾਈਂ
ਖ਼ੂਨ ਨਾਲ ਨਹਾਕੇ ਪੇਸ਼ ਕੀਤਾ ।
ਹਥ ਪੈਰ ਨੀਲੇ ਕਾਲਾ ਮੂੰਹ ਕਰਕੇ
ਸੰਗਲ ਗਲ ਪਵਾ ਕੇ ਪੇਸ਼ ਕੀਤਾ ।
ਚੋਰ ਡਾਕੂ ਬਲੈਕੀਆਂ ਮਹਾਂ ਪਾਪੀ
ਛਿਤਰ ਪੌਲਾ ਕਰਾ ਕੇ ਪੇਸ਼ ਕੀਤਾ ।

ਚਿਤਰ ਗੁਪਤ ਨੂੰ ਆਖਿਆ ਜਮ ਰਾਜੇ
ਏਸ ਲਾਲੇ ਦੀ ਫੈਲ ਦਿਖਾਓ ਮੈਨੂੰ ।
ਕੀ ਕੀ ਏਸ ਕਰਤੂਤਾਂ ਕੀਤੀਆਂ ਨੇ
ਪੜ੍ਹ ਪੜ੍ਹ ਕੇ ਸਬ ਸਮਝਾਓ ਮੈਨੂੰ ।

ਚਿਤਰ ਗੁਪਤ ਨੇ ਆਖਿਆ ਉਮਰ ਸਾਰੀ
ਕਰਦਾ ਦਿਲਾਂ ਦੇ ਰੇਹਾਂ ਲੰਗਾਰ ਲਾਲਾ ।
ਤਕੜੀ ਵਿਚ ਪਾਸਕ ਘਟ ਤੋਲ ਦਾ ਸੀ
ਠੂੰਗਾ ਮਾਰਨ ਦੇ ਵਿਚ ਹੁਸ਼ਿਆਰ ਲਾਲਾ ।
ਕਰਦਾ ਰਿਹਾ ਬਲੈਕ ਨਾਲੈਕ ਨਾਮੀਂ
ਖ਼ੂਨ ਪੀਂਦਾ ਰਿਹਾ ਖ਼ੂਨ ਖਾਰ ਲਾਲਾ ।
ਚੰਡੂ ਚਰਸ ਅਫੀਮ ਸ਼ਰਾਬ ਚਾਰੇ
ਰਿਹਾ ਵੇਚ ਦਾ ਵਿਚ ਬਜ਼ਾਰ ਲਾਲਾ ।

ਧਰਮ ਰਾਜ ਨੇ ਆਖਿਆ ਦਸ ਲਾਲਾ
ਇਹ ਜੋ ਕਹਿੰਦੇ ਸਭ ਕੁਝ ਠੀਕ ਹੈ ਨਾ ।
ਸਚੋ ਸਚ ਕਹਿੰਦੇ ਨਹੀਂ ਤਾਂ ਯਾਦ ਰਖੀਂ
ਜੋ ਕੁਝ ਕਹਿੰਦੇ ਨੇ ਪਥਰ ਤੇ ਲੀਕ ਹੈ ਨਾ ।

ਕੰਬ ਕੰਬ ਕੇ ਲਾਲਾ ਜੀ ਕਹਿਣ ਲਗੇ
ਜੇ ਕਰ ਕਹਿਰ ਕਰਵਾਏ ਤਾਂ ਮੈਂ ਪਾਪੀ।
ਕਣਕ ਛੋਲੇ ਚੀਨੀ ਤੇ ਚੌਲ ਦਾਲਾਂ
ਜੇ ਕਰ ਲੈ ਛੁਪਾਏ ਤਾਂ ਮੈਂ ਪਾਪੀ।
ਸ਼ਿਰੋਮਣੀ ਵਪਾਰੀ ਸਾਂ ਹਿੰਦ ਦਾ ਮੈਂ
ਰਾਸ਼ਨ ਕਾਟ ਬਣਵਾਏ ਤਾਂ ਮੈਂ ਪਾਪੀ।
ਗਰੀਬੀ ਅਹੈ ਮਜ਼ਦੂਰ ਮਾਸੂਮ ਬਚੇ
ਭੁਖ ਨਾਲ ਤੜਫਾਏ ਤਾਂ ਮੈਂ ਪਾਪੀ।

ਪਰ ਮੈਂ ਕਲੇ ਤਾਂ ਨਹੀਂ ਬਲੈਕ ਕੀਤੀ
ਮੈਥੋਂ ਆਗੂ ਬਲੈਕ ਕਰਵਾਂਵਦੇ ਰਹ।
ਲੈ ਲੈ ਕੇ ਲਖਾਂ ਰੁਪੈ ਮੈਥੋਂ
ਜ਼ੁਲਮ ਕਰਨ ਦਾ ਵਲ ਸਿਖਾਂਵਦੇ ਰਹੇ।

ਮੈਨੂੰ ਕਹਿੰਦੇ ਸੀ ਕਰ ਨਾ ਫਿਕਰ ਕੋਈ
ਸਾਡੇ ਹੁੰਦਿਆਂ ਲੁਟ ਬਹਾਰ ਲਾਲਾ।
ਚਰ ਰਾਤ ਨੂੰ ਚੋਰੀਆਂ ਕਰ ਦੇ
ਲੁਟ ਸਿਖਰ ਦੁਪਿਹਰੇ ਸੰਸਾਰ ਲਾਲਾ।
ਲੁਟ ਲੈ ਲੁਟੇਰਿਆਂ ਦੇਸ਼ ਸਾਰਾ
ਕੁਝ ਕਰ ਨਹੀਂ ਸਕਦੀ ਸਰਕਾਰ ਲਾਲਾ।
ਅਧ ਸਾਡਾ ਜੋ ਬਣੇ ਉਹੋ ਦੇਹ ਪਹਿਲੇ
ਅਸਾਂ ਕਰਨਾ ਨਹੀਂ ਉਧਾਰ ਲਾਲਾ।

ਆਖੇ ਇਹਨਾਂ ਦੇ ਲਗ ਕੇ ਸਹੋਂ ਤੇਰੀ
ਖ਼ੂਨੀ ਬਣ ਕੇ ਖ਼ੂਨ ਵਹਾਏ ਬੇਹਦ।

ਜੰਤਾ ਸਾਰੀ ਦੇ ਬਚੇ ਰੋਆ ਕੇ ਤੇ
ਬਚੇ ਇਹਨਾਂ ਦੇ ਮੈਂ ਹਸਾਏ ਬੇਹਦ ।

ਧਰਮ ਰਾਜ ਨੇ ਆਖਿਆ ਲਾਲੇ ਤਾਈਂ
ਕੁੰਬੀ ਨਰਕ ਦੇ ਵਿਚ ਪੁਚਾ ਦਿਓ ।
ਏਸ ਜ਼ਾਲਮ ਨੇ ਜੋ ਜੋ ਜ਼ੁਲਮ ਕੀਤੇ
ਇਸ ਨੂੰ ਕੀਤੀ ਦਾ ਫਲ ਚਖਾ ਦਿਓ ।
ਸੜਦੀ ਅੱਗ ਵਿਚ ਏਸ ਨੂੰ ਸੁਟਿਓਂ ਜੋ
ਮਛੀ ਵਾਂਗਰਾਂ ਏਸ ਨੂੰ ਤੜਫਾ ਦਿਓ ।
ਕਲਜੁਗ ਸਾਰਾ ਨਰਕਾਂ ਵਿਚ ਰਖ ਕੇ
ਫੇਰ ਜੂਨਾਂ ਦੇ ਵਹਿਣ ਵਹਾ ਦਿਓ ।

ਸਚੋ ਸਚ ਜੋ ਆਖਿਆ ਏਸ ਨੇ ਹੁਣ
ਇਸ ਨੂੰ ਲਾ ਸਚਾਈ ਦਾ ਵਰਗ ਦਿਓ ।
ਫੇਰ ਭੇਜਣਾ ਨਰਕਾਂ ਦੇ ਵਿਚ ਇਸ ਨੂੰ
ਸੌ ਸਾਲ ਲਈ ਭੇਜ ਸਵਰਗ ਦਿਓ ।

ਅਗੋਂ ਲਾਲੇ ਨੇ ਆਖਿਆ ਪੂੰਜ ਅਖਾਂ
ਧਰਮ ਰਾਜ ਜੀ ਅਸਾਂ ਘਬਰਾਵਣਾ ਨਹੀਂ ।
ਚਾਰੇ ਜੁਗ ਜੇ ਰਹੀਏ ਨਰਕ ਅੰਦਰ
ਅਸਾਂ ਮਥੇ ਉਤੇ ਵਟ ਪਾਵਣਾ ਨਹੀਂ ।
ਅਸਾਂ ਸਵਰਗਾਂ ਦੀ ਸੇਜ ਤੇ ਨਹੀਂ ਸੌਣਾਂ
ਪੈਰ ਨਰਕਾਂ ਦੇ ਵਿਚ ਵੀ ਪਾਵਣਾ ਨਹੀਂ ।
ਪੈਸਾ ਬਾਪ ਤੇ ਮਾਇਆ ਹੈ ਮਾਂ ਸਾਡੀ
ਪੈਸਾ ਮਿਲੇ ਤਾਂ ਹਥ ਹਟਾਵਣਾ ਨਹੀਂ ।

ਨਰਕਾਂ ਨਾਲ ਸਵਰਗਾਂ ਦੀ ਕੰਧ ਲਾਗੇ
ਮੈਨੂੰ ਇਕ ਦੁਕਾਨ ਬਨਵਾ ਦਿਓ।
ਦੋਵੇਂ ਬਨੇ ਹੀ ਸੌਦਾ ਲੈ ਜਾਨ 'ਬਾਲਮ'
ਸਾਨੂੰ ਪੈਸਿਆਂ ਵਿਚ ਖਿਡਾ ਦਿਓ।



## ਲਕੜੀ ਦਾ

ਪਲੰਗ ਲਕੜੀ ਦਾ ਜਿਸ ਤੇ ਜੰਮਿਆਂ ਤੂੰ
ਫਿਰ ਜੇ ਰੇਹੜਾ ਚਲਾਇਆ ਤਾਂ ਲਕੜੀ ਦਾ।
ਚੌਕੀ ਲਕੜ ਦੀ ਉਤੇ ਇਸ਼ਨਾਨ ਕਰ ਕੇ
ਜੇ ਤੂੰ ਝੂਲਾ ਹੰਡਾਇਆ ਤਾਂ ਲਕੜੀ ਦਾ।

ਕਲਮ ਲਕੜੀ ਦਾ ਤਖਤੀ ਲਕੜੀ ਦੀ
ਮਾਸਟਰ ਰੂਲ ਵਖਾਇਆ ਤਾਂ ਲਕੜੀ ਦਾ।
ਰਲ ਕੇ ਹਾਣੀਆਂ ਨਾਲ ਜਦ ਗਿਓਂ ਖੇਡਣ
ਗੁਲੀ ਡੰਡਾ ਘੜਵਾਇਆ ਤਾਂ ਲਕੜੀ ਦਾ।

ਲਾਟੂ ਅਤੇ ਭੰਬੀਰੀਆਂ ਲਕੜੀ ਦੇ
ਜੇ ਤੂੰ ਗਡਾ ਬਨਾਇਆ ਤਾਂ ਲਕੜੀ ਦਾ।
ਸੇਵ ਅੰਬ ਅਨਾਰ ਅੰਗੂਰ ਨਾਖਾਂ
ਮੇਵਾ ਸੁਕਿਆ ਸਕਾਇਆਂ ਤਾਂ ਲਕੜੀ ਦਾ।

ਦੋਨੋਂ ਵਕਤ ਹੀ ਖਾਨਾ ਪਕਾਨ ਦੇ ਲਈ
ਜੇਕਰ ਤਨ ਜਲਾਇਆ ਤਾਂ ਲਕੜੀ ਦਾ।
ਸਾਗਰ ਨਦੀਆਂ ਨੂੰ ਪਾਰ ਕਰਨ ਖਾਤਰ
ਜੇ ਤੂੰ ਨੌਕਾ ਚਲਾਇਆ ਤਾਂ ਲਕੜੀ ਦਾ।

ਸਜ ਵਿਆਹੀ ਨੂੰ ਵਿਚ ਬਿਠਾ ਕੇ ਤੇ,
ਡੋਲਾ ਘਰ ਲਿਆਇਆ ਤਾਂ ਲਕੜੀ ਦਾ।
ਮੇਜ਼ ਕੁਰਸੀਆਂ ਨਵੇਂ ਡੀਜ਼ਾਇਨ ਦੀਆਂ,
ਸੋਫਾ ਸੈਟ ਬਣਵਾਇਆ ਤਾਂ ਲਕੜੀ ਦਾ।

ਹਮਨ ਯਗ ਵਿਚ ਘਿਓ ਸਮਗ੍ਰੀ ਪਾ ਜੇ ਤੂੰ,
ਬਾਲਨ ਜਲਾਏਂਗਾ ਤਾ ਲਕੜੀ ਦਾ।
ਹਲਕੇ ਕੁਤੇ ਤੇ ਦੁਸ਼ਮਨ ਦੇ ਸਿਰ ਉਤੇ।
ਜੇ ਤੂੰ ਡੰਡਾ ਵਗਾਇਆ ਤਾਂ ਲਕੜੀ ਦਾ।
ਮਧਨੀ ਚਕਲਾ ਵੇਲਨਾ ਡੋਈ ਡੰਡੀ,
ਮਧਾਣੀ ਕੜੂ ਪਵਾਇਆ ਲਕੜੀ ਦਾ।
ਲੂਨ ਘੱਟਨਾ ਘੜੇ ਜਨੀ ਲੂਨ ਦਾਨੀ,
ਉਤੇ ਢਕਣ ਢਕਾਇਆ ਤਾਂ ਲਕੜੀ ਦਾ।

ਕਾਂਦਣ ਲਕੜੀ ਦੀ ਗਾਂਦੀ ਲਕੜੀ ਦੀ,
ਚਕਲੀ ਚਕਲ ਚਲਾਇਆ ਤਾਂ ਲਕੜੀ ਦਾ।
ਲਠ ਲਕੜੀ ਦੀ ਝਲਨ ਲਕੜੀ ਦਾ,
ਅਡਾ ਪਾੜਛਾ ਲਾਇਆ ਤਾਂ ਲਕੜੀ ਦਾ।

ਹਲ ਅਤੇ ਮੰਜਾਲੀ ਨਸਾਰ ਅਰਲੀ,
ਜੇ ਸੋਹਾਗਾ ਫਿਰਾਇਆ ਤਾਂ ਲਕੜੀ ਦਾ।
ਸੰਲਗਾ ਲਕੜੀ ਤੰਗਲੀ ਲਕੜੀ ਦੀ,
ਪਿੜ ਫਲਾ ਫਿਰਾਇਆ ਤਾਂ ਲਕੜੀ ਦਾ।

ਦੈਂਤਾਂ ਨਾਲ ਮੈਦਾਨ ਦੇ ਵਿਚ ਜਾ ਕੇ,
ਰਾਮ ਧਨੁਸ਼ ਚਲਾਇਆ ਤਾਂ ਲਕੜੀ ਦਾ।
ਗੁਰੂ ਨਾਨਕ ਦੇ ਚਰਣਾਂ ਵਿਚ ਪੈਣ ਦੇ ਲਈ,
ਜੋੜਾ ਪਊਆਂ ਦਾ ਆਇਆ ਤਾਂ ਲਕੜੀ ਦਾ।

ਦਸਮ ਪਾਤਸ਼ਾਹ ਚਿਲੇ ਦੇ ਚਾਹੜ ਉਤੇ,
ਜੇ ਕਰ ਤੀਰ ਚਲਾਇਆ ਤਾਂ ਲਕੜੀ ਦਾ।
ਪੰਜਵੇਂ ਪਾਤਸ਼ਾਹ ਨੇ ਕੀਰਤਨ ਕਰਨ ਵੇਲੇ,
ਜੇ ਸਰੰਦਾ ਵਜਾਇਆ ਤਾਂ ਲਕੜੀ ਦਾ।

ਢਡ ਅਤੇ ਸੁਰੰਗੀ ਸਤਾਰ ਵੈਲਨ ਉਤੇ,
ਗਜ ਕਸਾਇਆ ਤਾਂ ਲਕੜੀ ਦਾ।
ਤਾਨ-ਪੂਰਾ ਸਤਾਰ ਤਾਊਸ ਤਬਲਾ,
ਜੇ ਕੋਈ ਸਾਜ ਬਣਾਇਆ ਤਾਂ ਲਕੜੀ ਦਾ।

ਜਦੋਂ ਜੋਬਨ ਜਵਾਨੀ ਜਵਾਬ ਦੇ ਗਏ,
ਸਾਥੀ ਸੋਟਾ ਬਨਾਇਆ ਤਾਂ ਲਕੜੀ ਦਾ।
ਜਦੋਂ ਲੰਮੀਆਂ ਤਾਣ ਕੇ ਸੌਂ ਗਿਆ ਤੂੰ,
ਫਟੇ ਉਤੇ ਲਿਟਾਇਆ ਤਾਂ ਲਕੜੀ ਦਾ।

ਅਗਲੀ ਦੁਨੀਆਂ ਨੂੰ ਜਾਨ ਲਈ ਬਦਲ ਕਪੜੇ,
ਜੇ ਤੂੰ ਘੋੜਾ ਦੁੜਾਏਂਗਾ ਤਾਂ ਲਕੜੀ ਦਾ।
'ਬਾਲਮ' ਸੜਦੀ ਚਿਖਾ ਵਿਚ ਪੈਣ ਦੇ ਲਈ,
ਜੇ ਅੰਗੀਠਾ ਬਣਵਾਇਆ ਤਾਂ ਲਕੜੀ ਦਾ।



## ਗੁਰੂ ਨਾਨਕ

੧. ਸਤਿਜੁਗ ਤੈ ਮਾਣਿਓ ਛਲਿਓ ਬਲ ਬਾਵਨ ਭਾਇਓ ॥ ਤ੍ਰੇਤੈ ਤੈ ਮਾਣਿਓ ਰਾਮ ਰਘਵੰਸ ਕਹਾਇਓ ॥ ਦੁਆਪਰ ਕ੍ਰਿਸਨ ਮੁਰਾਰ ਕੰਸ ਕ੍ਰਿਤਾਰਥ ਕੀਓ। ਉਗ੍ਰਸੈਨ ਕਉ ਰਾਜ ਅਭੈ ਭਗਤਹ ਜਨ ਦੀਓ ॥ ਕਲਿਜੁਗ ਪ੍ਰਮਾਣ ਨਾਨਕ ਗੁਰੁ ਅੰਗਦ ਅਮਰ ਕਹਾਇਓ ॥ ਸ੍ਰੀ ਗੁਰੂ ਰਾਜ ਅਬਿਚਲ ਅਟਲ ਆਦਿ ਪੁਰਖੁ ਫੁਰਮਾਇਓ ॥

ਸ਼ੇਸ਼ ਨਾਗ ਦੀ ਸੇਜਾ ਨੂੰ ਛਡ ਕੇ ਤੇ
ਰਾਮ ਰਾਮ ਕਹਿਲਾਇਆ ਤਾਂ ਗੁਰੂ ਨਾਨਕ।
ਸ਼ਮਾਹ ਗਿਆਨ ਦੀ ਗੀਤਾ ਗ੍ਰੰਥ ਲਿਖ ਕੇ,
ਘਨਸ਼ਾਮ ਕਹਿਲਾਇਆ ਤਾਂ ਗੁਰੂ ਨਾਨਕ।
ਵਲੀ ਪੀਰ ਪੈਗੰਬਰ ਰਸੂਲ ਨਬੀ,
ਹੈ ਤਮਾਮ ਕਹਿਲਾਇਆ ਤਾਂ ਗੁਰੂ ਨਾਨਕ।
ਚੋਰ ਯਾਰ ਠਗਾਂ ਦੁਸ਼ਟਾਂ ਦੈਤਾਂ ਤੋਂ,
ਜੇ ਕਰ ਨਾਮ ਕਹਿਲਾਇਆ ਤਾਂ ਗੁਰੂ ਨਾਨਕ।
ਸਿਖਨ ਗਿਆ ਜਦ ਪਾਂਧੇ ਦੇ ਪਾਸ ਵਿਦਿਆ,
ਪਾਂਧੇ ਤਾਈਂ ਸਿਖਾਇਆ ਤਾਂ ਗੁਰੂ ਨਾਨਕ।
ਆਲਮ ਫਾਜ਼ਲਾਂ ਨੂੰ ਸਬਕ ਦੇਣ ਵਾਲਾ,

---

੧. ਗੁਰਬਾਣੀ ਸਵਈਏ ॥

ਜੇ ਕਰ ਮੁਲਾਂ ਪੜ੍ਹਾਇਆ ਤਾਂ ਗੁਰੂ ਨਾਨਕ।
ਸੁਕੇ ਸੜੇ ਉਜਾੜੇ ਹੋਏ ਖੇਤ ਤਾਈਂ,
ਜੇ ਕਰ ਹਰਾ ਬਨਾਇਆ ਤਾਂ ਗੁਰੂ ਨਾਨਕ।
ਸਪਾਂ ਕੋਲੋਂ ਕਰਾ ਕੇ ਛਾਂ ਮੁਖ ਤੇ,
ਨਾਗਾਂ ਤਾਈਂ ਨਿਵਾਇਆ ਤਾਂ ਗੁਰੂ ਨਾਨਕ।
ਬਾਪ ਦਿਤੇ ਰੁਪਏ ਵਪਾਰ ਖਾਤਰ,
ਜਾ ਕੇ ਲੰਗਰ ਕਰਾਇਆ ਤਾਂ ਗੁਰੂ ਨਾਨਕ।
ਜਦੋਂ ਪਈਆਂ ਚਪੇੜਾਂ ਤਾਂ ਉਸ ਵੇਲੇ,
ਅਗੋਂ ਹਸ ਵਿਖਾਇਆ ਤਾਂ ਗੁਰੂ ਨਾਨਕ।
ਬੇਬੇ ਨਾਨਕੀ ਨੂੰ ਦੇ ਕੇ ਨੂਰ ਰਬੀ,
ਜੇ ਕਰ ਰਬ ਵਿਖਾਇਆ ਤਾਂ ਗੁਰੂ ਨਾਨਕ।
ਜਦੋਂ ਨਾਨਕੀ ਨਾਨਕ ਨੂੰ ਯਾਦ ਕੀਤਾ।
ਦੂਰੋਂ ਦੌੜਦਾ ਆਇਆ ਤਾਂ ਗੁਰੂ ਨਾਨਕ।
ਵਲ ਵਲੀ ਦੇ ਕਡ ਕੇ ਵਲ ਕੀਤਾ,
ਵਲੀ ਨੇਕ ਬਣਾਇਆ ਤਾਂ ਗੁਰੂ ਨਾਨਕ।
ਭਾਈ ਲਾਲੋ ਤਰਖਾਣ ਦੇ ਚਰਣਾਂ ਤੇ,
ਮਲਕ ਭਾਗੋ ਝੁਕਾਇਆ ਤਾਂ ਗੁਰੂ ਨਾਨਕ।
ਖੂਨ ਦੁਧ ਨਚੋੜ ਕੇ ਆਪ ਹਥੀਂ:
ਨੇਕ ਬਦ ਜਨਾਇਆ ਤਾਂ ਗੁਰੂ ਨਾਨਕ।
ਅਕਾਂ ਤਾਈਂ ਲਗਾ ਕੇ ਅੰਬ ਮਿਠੇ,
ਰੇਠਾ ਮਿਠਾ ਬਣਾਇਆ ਤਾਂ ਗੁਰੂ ਨਾਨਕ।
ਬਰਦੇ ਜਾ ਛੁਡਾਏ ਰੋਹੇਲੇਆ ਤੋਂ,
ਆਪਨਾ ਆਪ ਵਿਕਾਇਆ ਤਾਂ ਗੁਰੂ ਨਾਨਕ।
ਹਮਜਾ ਗੌਸ ਫਕੀਰ ਦੇ ਕੈਹਰ ਕੋਲੋਂ,
ਸਿਆਲ ਕੋਟ ਬਚਾਇਆ ਤਾਂ ਗੁਰੂ ਨਾਨਕ।

ਮਕੇ ਵਿਚ ਮੈਹਰਾਬ ਵਲ ਚਰਣ ਕਰ ਕੇ;
ਜੇ ਕਰ ਮਕਾ ਘੁਮਾਇਆ ਤਾਂ ਗੁਰੂ ਨਾਨਕ।

ਹਰਿ ਜ਼ਜਰੇ ਦੇ ਵਿਚ ਘੁਮਾ ਮਕਾ
ਕੋਹਿਨੂਰ ਚਮਕਾਇਆ ਤਾਂ ਗੁਰੂ ਨਾਨਕ।

ਜੀਵਨ ਕਾਜੀ ਨੂੰ ਜੀਵਨ ਦਾ ਸਬਕ ਦੇ ਕੇ,
ਰੁਕਨ ਦੀਨ ਝੁਕਾਇਆ ਤਾਂ ਗੁਰੂ ਨਾਨਕ।

ਜੜੀ ਰਖ ਖੜਾਵਾਂ ਦੀ ਵਿਚ ਮਕੇ,
ਪੂਜਨ ਜੋਗ ਕਹਿਲਾਇਆ ਤਾਂ ਗੁਰੂ ਨਾਨਕ।

ਗੰਗਾ ਗਿਆ ਗੁਦਾਵਰੀ ਚਰਣ ਪਾ ਕੇ,
ਅਮ੍ਰਿਤ ਵਾਗ ਬਨਾਇਆ ਤਾਂ ਗੁਰੂ ਨਾਨਕ।
ਬੁਤ ਪੂਜਾ ਪੁਜਾਰੀਆਂ ਪੰਡਤਾਂ ਤੋਂ,
ਜ ਕਰ ਪਥਰ ਛੁਡਾਇਆ ਤਾਂ ਗੁਰੂ ਨਾਨਕ।
ਬਾਬਰ ਜੇਹਾ ਨੂੰ ਨਾਮ ਦੀ ਦੇ ਮਸਤੀ,
ਧੰਨ ਧੰਨ ਕਰਾਇਆ ਤਾਂ ਗੁਰੂ ਨਾਨਕ।

ਤੇਹਰਾਂ ਤੇਹਰਾਂ ਦਾ ਤੋਲ ਕੇ ਤੋਲ ਪੂਰਾ,
ਮੋਦੀ ਖਾਨਾ ਚਲਾਇਆ ਤਾਂ ਗੁਰੂ ਨਾਨਕ।
ਦੌਲਤ ਖਾਨ ਨੂ ਵਿਚ ਮਸੀਤ ਜਾ ਕੇ,
ਸਚਾ ਖਾਦਿਮ ਬਣਾਇਆ ਤਾਂ ਗੁਰੂ ਨਾਨਕ।

ਚੋਰਾਂ ਠਗਾਂ ਨੂੰ ਪਿਆਰ ਦੀ ਦੇ ਸਿਖਿਆ,
ਜੇ ਕਰ ਸਜਨ ਸਦਵਾਇਆ ਤਾਂ ਗੁਰੂ ਨਾਨਕ।

ਬਾਲੇ ਅਤੇ ਮਰਦਾਨੇ ਦੇ ਵਿਚ ਬੈਹ ਕੇ,
ਝਗੜਾ ਮਜ਼ਹਬੀ ਹਟਾਇਆ ਤਾਂ ਗੁਰੂ ਨਾਨਕ।

ਵੇਲੇ ਅੰਤ ਦੇ ਗਏ ਬੁਲਾਰ ਤਾਈਂ,
ਜੇ ਕਰ ਦਰਸ਼ਨ ਦਿਖਾਇਆ ਤਾਂ ਗੁਰੂ ਨਾਨਕ।
ਸੰਖ ਬਾਂਗ ਦੀ ਇਕ ਅਵਾਜ਼ ਕਰਕੇ,
ਨਾਹਰਾ ਹੱਕ ਲਗਾਇਆ ਤਾਂ ਗੁਰੂ ਨਾਨਕ।
ਊਚ ਨੀਚ ਨੂੰ ਏਕੇ ਦੀ ਦੇ ਸਿਖਿਆ,
ਇਕੋ ਥਾਂ ਬਿਠਾਇਆ ਤਾਂ ਗੁਰੂ ਨਾਨਕ।
ਬ੍ਰਾਹਮਣ ਛਤਰੀ ਸੂਦਰ ਤੇ ਵੈਸ਼ ਤਾਈਂ,
ਸੀਨੇ ਨਾਲ ਲਗਾਇਆ ਤਾਂ ਗੁਰੂ ਨਾਨਕ।
ਵਰਨਾ ਸਾਰਿਆਂ ਬਣ ਕੇ ਵਰਨ ਦਿਉਤਾ,
ਵਰਨਾਂ ਵਰਨ ਮਿਲਾਇਆ ਤਾਂ ਗੁਰੂ ਨਾਨਕ।
ਵੇਦ ਗਰੰਥ ਅੰਜੀਲ ਕੁਰਾਨ ਤਾਈਂ,
ਇਕੋ ਨਜ਼ਰ ਤਕਾਇਆ ਤਾਂ ਗੁਰੂ ਨਾਨਕ।
ਇਕ ਬਾਪ ਦੇ ਬੇਟੇ ਨੇ ਚਾਰ ਕੈਹ ਕੇ,
ਝੰਡਾ ਅਮਨ ਝੁਲਾਇਆ ਤਾਂ ਗੁਰੂ ਨਾਨਕ।
ਜੈਨੀ ਜੋਗੀਆਂ ਗੋਰਖ ਮਛੰਦਰਾਂ ਤੋਂ,
ਜੇ ਕਰ ਸੀਸ ਝੁਕਵਾਇਆ ਤਾਂ ਗੁਰੂ ਨਾਨਕ।
ਜਲਾਂ ਥਲਾਂ ਵਿਚ ਜਿਤਨੇ ਜੀਵ ਸਾਰੇ,
ਜਮਾਂ ਕੋਲੋਂ ਛੁਡਾਇਆ ਤਾਂ ਗੁਰੂ ਨਾਨਕ।
ਸ੍ਰੀ ਚੰਦ ਤੇ ਲਖਮੀ ਦਾਸ ਛੱਡ ਕੇ,
ਲੈਹਣਾ ਪੁਤਰ ਬਣਾਇਆ ਤਾਂ ਗੁਰੂ ਨਾਨਕ।
ਲੈਹਣੇ ਵਿਚ ਜਗਾ ਕੇ ਜੋਤ ਆਪਣੀ,
ਚੇਲਾ ਗੁਰੂ ਬਣਾਇਆ ਤਾਂ ਗੁਰੂ ਨਾਨਕ।
ਸੜ ਗਿਆ ਸੰਸਾਰ ਅੰਗਿਆਰ ਵਾਂਗੂੰ,
ਤੇ ਗੁਲਜ਼ਾਰ ਮੈਹਕਾਇਆ ਤਾਂ ਗੁਰੂ ਨਾਨਕ।

ਦੁਨੀਆਂ ਵਿਚ ਬਣ ਕੇ ਦੁਨੀਆਂ ਦਾਰ ਵਜਾ,
ਜੇ ਕਰ ਰਬ ਕਹਾਇਆ ਤਾਂ ਗੁਰੂ ਨਾਨਕ।
ਅਰਸ਼ਾਂ ਫਰਸ਼ਾਂ ਤੇ ਫਿਰ ਫਿਰਾ ਕੇ ਤੇ,
ਨਾਮ ਚਕਰ ਚਲਾਇਆ ਤਾਂ ਗੁਰੂ ਨਾਨਕ।
ਕਦਮ ਕਦਮ ਤੇ ਮਕਾ ਬਨਾਣ ਦੇ ਲਈ,
ਜੇ ਕਰ ਕਦਮ ਟਿਕਾਇਆ ਤਾਂ ਗੁਰੂ ਨਾਨਕ।
'ਬਾਲਮ' ਜੇਹੇ ਬਦ ਬਖਤ ਇਨਸਾਨ ਤਾਈਂ,
ਜੇ ਕਰ ਸ਼ੇਰ ਬਨਾਇਆ ਤਾਂ ਗੁਰੂ ਨਾਨਕ।



# ਜੇ ਦੁਨੀਆਂ ਵਿਚ ਪਿਆਰ ਨਾ ਹੁੰਦਾ

ਗੀਤ

ਜੇ ਦੁਨੀਆਂ ਵਿਚ ਪਿਆਰ ਨਾ ਹੁੰਦਾ,
ਹਰਿ ਜ਼ਰਰਾ ਗੁਲਜ਼ਾਰ ਨਾ ਹੁੰਦਾ,
ਆਦਮ ਦੇ ਵਿੱਚ ਰਬ ਨਾ ਆਂਦਾ।
ਮਿਟੀ ਦਾ ਨਾਂ ਬੁਰਖਾ ਪਾਂਦਾ।
ਇਸ਼ਕ ਦਾ ਗਲ ਵਿਚ ਹਾਰ ਨਾ ਹੁੰਦਾ,
ਜੇ ਦੁਨੀਆਂ ਵਿਚ ਪਿਆਰ ਨਾ ਹੁੰਦਾ,
ਮਿਸਰ ਸ਼ੈਹਰ ਵਿਚ ਵਿਕਿਆ ਜਾ ਕੇ।
ਮਾਟੀ ਆਪਨਾ ਮੁਲ ਪਵਾ ਕੇ।
ਯੂਸਫ ਕਦੀ ਖਵਾਰ ਨਾ ਹੁੰਦਾ,
ਜੇ ਦੁਨੀਆਂ ਵਿਚ ਪਿਆਰ ਨਾ ਹੁੰਦਾ,
ਸੂਲਾਂ ਉਤੇ ਸੋਹਲ ਨਾ ਖਿਲ ਦੇ।
ਦੂਰੋਂ ਆ ਕੇ ਭੌਰ ਨਾ ਮਿਲ ਦੇ।
ਸੂਆ ਸੀ ਨੇਓ ਪਾਰ ਨਾ ਹੁੰਦਾ,
ਜੇ ਦੁਨੀਆਂ ਵਿਚ ਪਿਆਰ ਨਾ ਹੁੰਦਾ,
ਕੋਈ ਨਾ ਕਿਸੇ ਦੇ ਕਾਂਗ ਉਡਾਂਦਾ,
ਨਾ ਕੋਈ ਰੋ ਰੋ ਔਂਸੀਆਂ ਪਾਂਦਾ
ਉਡੀਕ ਅਤੇ ਇਕਰਾਰ ਨਾ ਹੁੰਦਾ,
ਜੇ ਦੁਨੀਆਂ ਵਿਚ ਪਿਆਰ ਨਾ ਹੁੰਦਾ,
ਸੰਜੋਗ ਅਤੇ ਵੰਯੋਗ ਨਾ ਹੁੰਦੇ।
ਬਿਰਿਹਾ ਸੱਲ ਦੇ ਰੋਗ ਨਾ ਹੁੰਦੇ।

ਕੋਈ ਕਿਸੇ ਦਾ ਯਾਰ ਨਾ ਹੁੰਦਾ,
ਜੇ ਦੁਨੀਆਂ ਵਿਚ ਪਿਆਰ ਨਾ ਹੁੰਦਾ,
ਇਸ਼ਕ ਪੜ੍ਹਾਈ ਪੜ੍ਹਦਾ ਕੋਈ ਨਾ।
ਵਿਚ ਥਲਾਂ ਦੇ ਸੜਦਾ ਕੋਈ ਨਾ।
ਦਰਦ ਅਤੇ ਦੀਦਾਰ ਨਾ ਹੁੰਦਾ,
ਜੇ ਦੁਨੀਆਂ ਵਿਚ ਪਿਆਰ ਨਾ ਹੁੰਦਾ,
ਸ਼ਮ੍ਹਾਂ ਉਤੇ ਪਤੰਗ ਨਾ ਸੜਦੇ।
ਜਾਨ ਬੁਜ ਕੇ ਚਿਖਾ ਨਾ ਚੜ੍ਹਦੇ।
ਆਸ਼ਕ ਦਿਲ ਅੰਗਿਆਰੇ ਨਾ ਹੁੰਦਾ,
ਜੇ ਦੁਨੀਆਂ ਵਿਚ ਪਿਆਰ ਨਾ ਹੁੰਦਾ,
ਕਚੇ ਘੜੇ ਤੇ ਠਿਲਦਾ ਕੋਈ ਨਾ।
ਮਰ ਕੇ ਮਾਹੀ ਨੂੰ ਮਿਲਦਾ ਕੋਈ ਨਾ।
ਇਸ਼ਕ ਦਾ ਗਰਮ ਬਾਜ਼ਾਰ ਨਾ ਹੁੰਦਾ।
ਜੇ ਦੁਨੀਆਂ ਵਿਚ ਪਿਆਰ ਨਾ ਹੁੰਦਾ।
ਹਰ ਇਕ ਦਿਲ ਹੀ ਜ਼ਾਲਮ ਹੁੰਦਾ।
ਕੋਈ ਨਾ ਕਿਸੇ ਦਾ 'ਬਾਲਮ' ਹੁੰਦਾ।
ਕੋਈ ਕਦੇ ਅਵਤਾਰ ਨਾ ਹੁੰਦਾ।
ਜੇ ਦੁਨੀਆਂ ਵਿਚ ਪਿਆਰ ਨਾ ਹੁੰਦਾ।



## ਅੰਮ੍ਰਿਤ ਅਭਿਲਾਸ਼ੀ

ਜਦ ਕਲਗੀਧਰ ਪਾਤਸ਼ਾਹ ਨੇ ਪੰਜਾਂ ਸਿੰਘਾਂ ਨੂੰ ਅੰਮ੍ਰਿਤ ਛਕਾ ਤਿਆਰ ਪ੍ਰਤਿਆਰ ਕੀਤਾ ਪੰਜੇ ਕਕੇ ਸਜਾ ਭਾਈ ਦਿਆ ਸਿੰਘ ਭਾਈ ਧਰਮ ਸਿੰਘ ਭਾਈ ਮੋਹਕਮ ਸਿੰਘ ਭਾਈ ਹਿਮਤ ਸਿੰਘ ਭਾਈ ਸਾਹਿਬ ਸਿੰਘ ਜੀ ਨਾਮ ਰਖ ਕੇ ਇਕ ਜ਼ਾਤ ਇਕ ਪਾਤ ਇਕ ਪ੍ਰਵਾਰ ਕੇਹ ਦਿਤਾ ਅਤੇ ਜਦ ਹਜ਼ੂਰ ਨੇ ਆਪਣੇ ਆਪ ਨੂੰ ਦੇਖਿਆ ਤਾਂ ਹੈਰਾਨ ਹੋ ਗਏ ਪੰਜ ਪਿਆਰੇ ਅਕਾਲ ਪੁਰਖ ਦੇ ਪਿਆਰੇ ਬਣ ਗਏ ਤੇ ਮੈਂ ਗੋਬਿੰਦ ਰਾਏ ਹੀ ਰੈਹ ਗਿਆ ਏਸ ਘਾਟ ਨੂੰ ਮਸੂਸ ਕਰ ਕੇ ਸਤਿਗੁਰੂ ਜੀ ਪੰਜਾਂ ਪਿਆਰਿਆਂ ਦੇ ਸਾਹਮਣੇ ਗਲ ਵਿਚ ਪਰਨਾ ਪਾ ਕੇ ਬੇਨਤੀ ਕਰਨ ਲਗੇ–

॥ ਚੋਪਈ ॥

ਮੋ ਬੇਨਤੀ ਹੈ ਪਾਂਚਨ ਆਗੇ
ਹਮ ਸੇਵਕ ਤੁਮ ਸਤਿ ਗੁਰ ਲਾਗੇ

ਹਮ ੧ ਜਾਚਕ ਤੁਮ ਦਾਨੀ ਭਾਰੇ।
ਅੰਮ੍ਰਿਤ ਦਾਤੇ ਪੰਜ ਪਿਆਰੇ।

ਜਿਨ ਤੁਮ ੨, ਸਿਆਰ ਤੋ ੩ ਸਿੰਘ ਪਦੇ ਹੈ,
ਅਮ੍ਰਿਤ ਸ਼ਕ ੪ ਅਮਰ ਹੋ ਗਏ ਹੈ:

---

੧ ਮੰਗਤਾ ੨ ਗਿਦੜ ੩ ਸ਼ੇਰ ੪ ਜਮਨਾ ਮਰਨਾ ਮਿਟ ਗਿਆ।

ਤਿਮ ਮਮ ਗਰੀਬ ਪਰ ਕ੍ਰਿਪਾ ਕੀਜੇ,
ਖੇਰ ਪਾਹੋਲ ਕਾ ਦਾਸ ਕੋ ਦੀਜੇ,

ਗੋਬਿੰਦ ਰਾਏ ਤੇ ਸਿੰਘ ਬਨਾਓ ।
ਬਿਛੜੇ ਹੂਏ ਕੋ ਸਾਥ ਮਿਲਾਓ ।

ਜਦ ਗੋਬਿੰਦ ਰਾਏ ਨੇ ਹਥ ਜੋੜ ਕੇ ਏਸ ਤਰਾਂ ਬੇਨਤੀ ਕੀਤੀ ਤਾਂ ਭਾਈ ਦਿਆ ਸਿੰਘ ਜੀ ਨਿਮਰਤਾ ਸਹਿਤ ਹਥ ਜੋੜ ਕੇ ਅਰਜ ਕੀਤੀ ਗਰੀਬ ਨਿਵਾਜ ਜੇ ਤਾਂ ਗੁਰ ਬਣ ਕੇ ਬਾ ਹੁਕਮ ਅਮ੍ਰਿਤ ਪਾਨ ਕਰਨਾ ਹੈ ਤਾਂ ਆਹ ਬਾਟਾ ਲੈ ਸਾਰਾ ਹਾਜ਼ਰ ਹੈ, ਤੇ ਜੇ ਕਰ ਬੇਨਤੀ ਕਰ ਕੇ ਅੰਮ੍ਰਿਤ ਦੀ ਦਾਤ ਮੰਗਦੇ ਹੋ, ਤਾਂ ਜਿਸ ਤਰਾਂ ਤੁਸਾਂ ਦਿਤਾ ਹੈ ਆਪ ਜਾਣ ਦੇ ਹੀ ਓ—

॥ ਕਬਿਤ ॥

ਕਿਹਾ ਦਿਆ ਸਿੰਘ ਸਿੰਘ ਬਣਨਾ ਕਠਨ ਬਹੁਤ
ਹਮ ਸਿੰਘ ਬਣੇ ਸੀਸ ਆਪਣੇ ਕਟਾਏ ਕੈ ।
ਸੀਸ ਕੀ ਹੈ ਫੀਸ ਹੋਏ ਸਿੰਘਣ ਕੀ ਰੀਸ ਪਾਛੇ,
ਆਓ ਏਸ ਗਲੀ ਸੀਸ ਤਲੀ ਪੇ ਟਿਕਾਏ ਕੈ ।
ਹੱਸ ਹੱਸ ਸੀਸ ਦੀਏ ਸੀ ਨਾ ਉਚਾਰੀ ਹਮ,
ਅਧਿਕ ਮਨਾਈ ਖੁਸ਼ੀ ਖੂਨ ਕ ਬਹਾਏ ਕੈ ।
ਪਾਛੇ ਤੁਮ ਮਾਹੌਲ ਦੀਆ ਪਾਂਚ ਸੀਸ ਲੀਏ ਪੈਹਲੇ,
ਹਮ ਸੀਸ ਦੇਂਗੇ ਤੋ ਕਿਆ ਦੇਂ ਗੇ ਗਿਣਾਏ ਕੈ ।

ਏਸੇ ਕੌਰੇ ਤੇ ਨਿਰਪਖ ਬਚਨ ਸੁਣ ਕੇ ਗੋਬਿੰਦ ਰਾਏ ਜੀ ਕੁਜ ਚਿਰ ਚੁਪ ਰਹੇ ਬਹੁਤ ਚਿਰ ਸੋਚਣ ਤੋਂ ਬਾਦ ਕੈਹਨ ਲਗੇ

ਭਾਈ ਦਿਆ ਸਿੰਘ ਜੀ ਕੁਝ ਹੋਰ ਕੇਹ ਲੈਂਦੇ ਜਾਂਨ ਦੇ ਸਕਦਾਂ ਹਾਂ ਪਰ ਅੰਮ੍ਰਿਤ ਦਾ ਮੁਲ ਨਹੀਂ ਦੇ ਸਕਦਾ ਨਾ ਕੋਈ ਦੇ ਸਕਿਆ ਹੈ ਨਾ ਕੋਈ ਦੇ ਸਕੇਗਾ।

(ਸਵਈਆ)

੧ ਪਾਹੁਲ ਕਾ ੨ ਦਾਮ ਨਾ ਦੇ ਸਕੂੰ,
ਨਾ ਜਾਏ ਦੀਆਂ ੩ ਤਨ ੪ ਪਾਵਕ ਪਾ ਕੈ
ਸਾਤ ਅਕਾਸ਼ ਪਤਾਲ ਦਿਉ ਸਭ,
੫ ਕੂੰਚਰ ੬ ਕੰਚਨ ਸੰਗ ਮੜ੍ਹਾ ਕੈ।
ਸਚ ਖੰਡ ਸੌ ਵਾਰ ਦਿਊਂ ਅਰ,
ਇੰਦਰ ਪੁਰੀ ਕਾ ਰਾਜ ਸਜਾ ਕੈ।
ਫਿਰ ਭੀ ਪਾਹੁਲ ਕਾ ਦਾਮ ਨਾ,
ਪੂਜਤ ਕੈਹ ਕਵ 'ਬਾਲਮ' ਸੀਸ ਚੁਕਾ ਕੇ।

ਹਾਂ ਭੇਟਾ ਦੇ ਸਕਦਾ ਹਾਂ ਜਿਤਨੀ ਕਿ ਮੇਰੇ ਪਾਸ ਹੈ ਮੈਂ ਪੂਰੀ ਭੇਟ ਵੀ ਨਹੀਂ ਦੇ ਸਕਦਾ ਕਿਉਂਕਿ ਅਮ੍ਰਿਤ ਨਾ ਦਾਮ ਨਾਲ ਖਰੀਦਿਆ ਜਾ ਸਕਦਾ ਹੈ ਨਾ ਹੀ ਇਸ ਦੀ ਭੇਟ ਹੀ ਇਸ ਦੀ ਸ਼ਾਨ ਦੇ ਮੁਤਾਬਿਕ ਹੈ ਲੋ ਸੁਣੋ ਮੈਂ ਏਹ ਅੰਮ੍ਰਿਤ ਦੀ ਤੁਛ ਭੇਟ ਦੇ ਸਕਦਾ ਹਾਂ।

(ਕਬਿਤ)

ਦਾਮ ਮੈਂ ਦੇ ਨਾ ਸਕੂੰ ਭੇਟ ਮਨਜ਼ੂਰ ਕਰੋ,
ਸੁਣੋ ਦਿਆ ਸਿੰਘ ਜੋ ਜੋ ਭੇਟ ਮੈਂ ਝੜਾਊਂਗਾ।

---

੧ ਅਮ੍ਰਿਤ ੨ ਮੁਲ ੩ ਸਰੀਰ ੪ ਅਗ ੫ ਹਾਥੀ ੬ ਸੋਨਾ

ਪਿਤਾ ਕਟਵਾਕੇ ਜੈਸੇ ਖੂਨ ਦੀ ਖਿਲਾਈ ਹੋਲੀ,
ਵੈਸੇ ਹੋਲੀ ਬੇਟੀਓਂ ਕੇ ਖੂਨ ਕੀ ਖਿਲਾਊਂਗਾ।
ਸੇਹਰੇ ਕੁਰਬਾਨੀਓਂ ਕੇ ਬਾਂਧ ਬਾਂਧ ਬੇਟਿਓਂ ਕੋ,
ਮੌਤ ਕੀ ਘੋੜੀ ਪੇ ਬੇਟੇ ਆਪਣੇ ਬਿਠਾਊਂਗਾ।

ਦੋ ਚਮਕੌਰ ਮੇਂ ਕਚਾਊਂਗਾ ਕਟਾਰੋ ਸੰਗ,
ਦੋ ਸਰਹੰਦ ਦੀ ਦੀਵਾਰ ਮੇਂ ਬਿਠਾਊਂਗਾ।
ਪਿਤਾ ਕਟਵਾ ਕੇ ਜੈਸੇ ਖੂਨ ਦੀ ਖਿਲਾਈ ਹੋਲੀ,
ਵੈਸੇ ਹੋਲੀ ਬੇਟੇਓਂ ਕੇ ਖੂਨ ਕੀ ਖਿਲਾਊਂਗਾ।

ਘਰ ਘਾਟ ਛੋੜ ਫੋੜ ਆਪਨੇ ਕਰਮ ਆਪ,
ਸਰਸਾ ਨਦੀ ਪੇ ਨਦੀ ਖੂਨ ਕੀ ਬਾਹੂੰਗਾ।
ਕਿਸੀ ਤਰਫ ਮਾਤਾ ਅਤੇ ਕਿਸੀ ਤਰਫ ਮੇਹਲ ਹੋਂਗੇ,
ਕਿਸੀ ਤਰਫ ਮਾਤਾ ਕਹੀਂ ਖੁਦ ਕੋ ਰਲਾਊਂਗਾ।

ਸੀਸ ਪੇ ਨਾ ਤਾਜ ਹੋਗਾ ਹਾਥ ਪੇ ਨਾ ਬਾਜ ਹੋਗਾ,
ਖੁਸ ਗਿਆ ਰਾਜ ਹੋਗਾ ਲਾ ਵਾਰਸ ਕਹਾਊਂਗਾ।
ਮਾਤਾ ਕਾ ਨਾ ਪਿਆਰ ਹੋਗਾ ਬੇਟੋਂ ਕਾ ਨਾ ਹਾਰ ਹੋਗਾ,
ਸੁੰਞਾਂ ਸੰਸਾਰ ਹੋਗਾ ਮਾਹੀ ਗੁਣ ਗਾਊਂਗਾ।

ਸੁਖੋਂ ਕੇ ਸਮੇਤ ਸਰਬੰਸ ਸਭ ਭੇਟ ਕੀਆ,
ਅਬ ਤੋਂ ਪਿਲਾਦੋ ਪਾਹੁਲ ਸੇਵਕ ਕਹਾਊਂਗਾ।

ਐਸੇ ਦਰਦ ਭਰੇ ਵਚਨ ਸੁਣ ਕੇ ਭਾਈ ਦਿਆ ਸਿੰਘ ਅਤੇ ਆਮ ਸਰੋਤੀਆਂ ਸੰਗਤਾਂ ਸਨੇ ਪੰਜਾਂ ਪਿਆਰਿਆਂ ਦੇ ਨੇਤ੍ਰ ਸੁਜਲ ਹੋਂਗੇ ਕਰਣਾਂ ਰਸ ਛਾ ਗਿਆ।

ਭਾਈ ਦਿਆ ਸਿੰਘ ਜੀ ਨੇ ਕਿਹਾ ਕਮਰ ਕਸਾ ਕਰੋ ਤੇ

ਲੈ ਸ਼ਕੋ ਅੰਮ੍ਰਿਤ ਤਿਆਰ ਹੈ, ਗੋਬਿੰਦ ਰਾਏ ਜੀ ਚੂਲੇ ਪੰਜ ਅਮ੍ਰਿਤ ਪਾਨ ਕੀਤਾ ਅਤੇ ਅਮ੍ਰਿਤ ਦਾਤਾ ਪੰਜਾਂ ਤਿਆਰਿਆਂ ਨੂੰ ਸੀਸ ਝੁਕਾਇਆ। ਭਾਈ ਦਇਆ ਸਿੰਘ ਜੀ ਕੈਹਣ ਲਗੇ ਅਜ ਤੋਂ ਤੁਸੀਂ ਗੋਬਿੰਦ ਸਿੰਘ ਹੋ ਗੋਬਿੰਦ ਰਾਏ ਨਹੀਂ ਆਪ ਪੰਥ ਦੇ ਮਾਲਕ ਨੀ ਹੋ ਅਮ੍ਰਿਤ ਦਾਤੇ ਵੀ ਹੋ ਅਮ੍ਰਿਤ ਅਬਲਾਸ਼ੀ ਭੀ ਹੋ ਜਦ ਏਨੇ ਸ਼ਬਦ ਭਾਈ ਦਇਆ ਸਿੰਘ ਜੀ ਨੇ ਕਹੇ ਤਾਂ ਅਰਸ਼ਾਂ ਤੋਂ ਆਵਾਜ਼ ਆਈ।

(ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ)



---

ਪਾਹੁਲ ਪਿਆਸੇ ਬਾਲਮ ਜੀ ਦੀ ਛਪ ਰਹੀ ਪੁਸਤਕ ਵਿਚੋਂ ਅਗਰ ਸਾਰਾ ਹਾਲ ਪੂਰਾ ਇਤਿਹਾਸ ਪੜਨਾ ਚਾਹੋ ਤਾਂ ਅਜ ਤੋਂ ਹੀ ਪਾਹੁਲ ਪੀਆਸੇ ਕਿਤਾਬ ਦੇ ਆਡਰ ਦੇ ਦਿਓ।

# ਦਲੀਲ

ਪ੍ਰੀਤਮ ਦੇ ਪ੍ਰੇਮੀ ਬਣਨ ਲਈ,
ਦਿਲ ਵਿਚ ਕਰੇ ਦਲੀਲ ਪਿਆ।

ਨਾਨਕ ਦੇ ਨੇੜੇ ਰਹਾਂ ਹਰਿ ਦਮ,
ਰਬ ਨੂੰ ਨਿਤ ਕਰਾਂ ਅਪੀਲ ਪਿਆ।
ਮੈਂ ਸੋਟੀ ਹੋਵਾਂ ਪਤਲੀ ਜੇਹੀ,
ਕਾਲੂ ਦੇ ਕੋਰ ਦੇ ਹੱਥ ਵਿਚ ਰਾਹਾਂ

ਮਝੀਆਂ ਛੇੜੂ ਬਣ ਕੇ ਮੈਂ,
ਤਲਵੰਡੀ ਵਾਲੀ ਸੱਥ ਵਿਚ ਰਾਹਾਂ।

ਯਾ ਬਣਾ ਬੈਰਾਗਣ ਲਕੜੀ ਦੀ,
ਚਾਹੇ ਤੇਸੇ ਸਿਰ ਵਿਚ ਕਿਨੇ ਪੈਣ।
ਜਦ ਨਜ਼ਰ ਪਵਾਂ ਗੁਰੂ ਨਾਨਕ ਦੀ।
ਉਹੋ ਫੜ ਕੇ ਮੈਨੂੰ ਕਛੇ ਲੈਣ।
ਯਾ ਜੋੜੀ ਬਣਾ ਖੜਾਵਾਂ ਦੀ,
ਤੇ ਗੁਰੂ ਨਾਨਕ ਦੇ ਪੈਰੀ ਪਾਂ।
ਮਰਦਾਨੇ ਬਾਲੇ ਵਾਂਗਰ ਮੈਂ,
ਹਰਿ ਦਮ ਹੀ ਸੈਰਾਂ ਵਿਚ ਰਹਾਂ।
ਯਾ ਮਾਲਾ ਬਣ ਜਾਂ ਉਠਦੀ ਮੈਂ,
ਤੇ ਗੁਰੂ ਨਾਨਕ ਦੇ ਹਥ ਵਿਚ ਰਹਾਂ।

ਏਹੇ ਬਤੀ ਮਣਕੇ ਦੰਦਾ ਚੋਂ ਮੈਂ,
ਹਰ ਦਮ ਨਾਨਕ ਨਾਨਕ ਕਾਹਾਂ।

ਜੇ ਮੇਹਰ ਕਰੇ ਗੁਰੂ ਨਾਨਕ ਤਾਂ,
ਨਾਨਕ ਦੇ ਨੈਨ ਦੀ ਪਲਕ ਹੋਵਾਂ।

ਹੈ ਕੌਨ ਮੇਰੇ ਸਮ ਕਹੋ 'ਬਾਲਮ'
ਜੋ ਉਸ ਦੀ ਅੱਖ ਦੀ ਝਲਕ ਹੋਵਾਂ।



## ਟੀਕੇ ਵਾਲੇ ਗ੍ਰੰਥ

ਗੁਰੂ ਗ੍ਰੰਥ ਸਾਹਿਬ ਸਟੀਕ ੮੦)
ਸ਼ਾਂਤ ਮਹਾਂ ਸਾਗਰਟੀਕਾਸੁਖਮਨੀ
ਕਥਾ ਪ੍ਰਮਾਣਾਂ ਤੇ ਉਥਾਨਕਾ
ਸਹਿਤ ਟੀਕਾ ਹੈ ੬)
ਸਬਦ ਸਲੋਕ ਮਹਲਾ ੯ ਸ: ੧)
ਸਲੋਕ ਮਹਲਾ ੯ ਉਰਦੂ ਸ: ੧)
ਸਲੋਕ ਮਹਲਾ ੯ ਹਿੰਦੀ ਸ: ੧)
ਸਲੋਕ ਭਗਤ ਕਬੀਰ ਉਰਦੂ ।।।)
ਬਾਰਹਮਾਹ ਮਾਝ ਸਟੀਕ ।।।)
ਬਾਰਹਮਾਹਮਾਝਵਡਾਟੀਕਾ ੧।।।)
ਨਿਤਨੇਮ ਗੁਟਕਾ ਸਟੀਕ ੧।)
ਸੁੰਦਰ ਗੁਟਕਾ ਸਟੀਕ ੬।।)
ਸੁੰਦਰ ਗੁਟਕਾ ਸਟੀਕ ਹਿੰਦੀ ੫)
ਸੁੰਦਰ ਗੁਟਕਾ ਸਟੀਕ ਉਰਦੂ ੬)
ਹਿੰਦੀ ਜਪੁਜੀ ਸਟੀਕ ੧)
ਉਰਦੂ ਜਪੁਜੀ ਸਟੀਕ ੧)
ਸੁਖਮਨੀ ਸਟੀਕ ਹਿੰਦੀ ੩)
ਸੁਖਮਨੀ ਸਟੀਕ ਉਰਦੂ ੩)
ਬੰਦਾ ਬਹਾਦਰ ੨)
ਸ਼ਹੀਦ ਖਾਲਸਾ ੨)
ਸ਼ਮਸ਼ੇਰ ਖਾਲਸਾ ੨)
ਮਿਸਲ ਖਾਲਸਾ ੨)
ਮਹਾਰਾਜ ਖਾਲਸਾ ੨)
ਮਹਾਰਾਜ ਖਾਲਸਾ ਦਾ ਅੰਤ ੨)

ਸ਼ਰੋਮਣੀ ਖਾਲਸਾ ੨)

## ਧਾਰਮਕ ਪੁਸਤਕਾਂ

ਦ੍ਰਿਸ਼ਟਾਂਤ ਸਾਗਰ ੩)
ਹਰੀ ਗਿਆਨ ਉਪਦੇਸ਼ ੬)
ਤਵਾਰੀਖ ਗੁਰੂ ਖਾਲਸਾ ੪)
ਸ੍ਰੀ ਗੁਰੂ ਸ਼ਬਦ ਸਿਧੀ ੩।।।)
ਬਾਰਾਂ ਪ੍ਰੰਨਿਆਂ ਦੀ ਕਥਾ ੨।।)
ਖਾਲਸਾ ਜੀ ਦੇ ਰਹਿਤਨਾਮੇ ।।)
ਕਥਾ ਪਰਨਮਾਸ਼ੀ ਛੋਟੀ ।)
ਸੰ ਾਂ ਮਹਾਤਮਾਂਦੇ ਬਦਨ ੧।।)
ਸਰਧਾ ਪੂਰਨ ਛੋਟਾ ੧।।।)
ਤਵਾਰੀਖ ਗੁਰਦਵਾਰਿਆਂ ੪)
ਸਰਧਾ ਪੂਰਨ ਵਡਾ ੩।।)
ਮਾਤਰੇ ਬਾਬਾ ਸ੍ਰੀ ਚੰਦਰ ।=)
ਗੁਰਮਰਯਾਦਾਵਿਵਾਹ ਿ ਧੀ ੧।)
ਗੁਰੂ ਗਰੰਥ ਸਾਹਿਬ ਦੇ
ਪਾਠਾਂ ਦੀ ਵਿਧੀ ।।।)
ਕੁੰਡਲੀਏਸਾਧੂ ਗਿਰਧਰਾਇ ।।।)
ਗਿਆਨ ਸਰੋਦਾ ਸਟੀਕ ੧।।)
ਚਣਾਕਾ ਰਾਜਨੀਤ ਵਡਾ ੧।।)
ਸੰਕਟ ਮੋਚਨ ਸ਼ਬਦ ੧।।)
ਗੁਰਬਿਲਾਸਪਾ,ਦਵਾਰਤਕ ੪।।)
ਜੀਵਨ ਮਾਰਗ ੪)
ਰਖਿਆ ਸ਼ਬਦ ।)
ਪ੍ਰਾਣ ਸੰਗਲੀ ੫)

**ਪਤਾ—ਭਾਈ ਬੂਟਾ ਸਿੰਘ ਪ੍ਰਤਾਪ ਸਿੰਘ**

**ਪੁਸਤਕਾਂ ਵਾਲੇ, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ**

- ਹਿਮਾਲੇ ਬੂਟੀ ਪ੍ਰਕਾਸ਼ ਵਡਾ ੪।।)
- ਰਸਾਲਾ ਅਰਕ ਸਰਬਤਵਡਾ ੩)
- ਮਖਜ਼ਨ ਹਿਕਮਤ ੫)
- ਕਾਲ ਗਿਆਨ ੧।।)
- ਛੋਟਾ ਇਸਤ੍ਰੀ ਚਕਿਤਸਾ ੧)
- ਤਾਪ ਚਕਿਤਸਾ ।।।)
- ਮੇਘ ਬਿਨੋਦ ਸਟੀਕ ੧੦)
- ਚਾਰ ਨਾਰ ਕੀ ਚੌਕੜੀ ੬)
- ਚਾਰ ਬਾਲ ਕੀ ਚੌਕੜੀ ੪)
- ਚਾਰ ਫਕੀਰ ਕੀ ਚੌਕੜੀ ੨)
- ਮਾਧਵੀ ਨਿਦਾਨ ਸਟੀਕ ੬)
- ਇਲਾਜ ਬਵਾਸੀਰ ।।।)

## ਡਾਕਟਰੀ ਪੁਸਤਕਾਂ

- ਡਾਕਟਰੀ ਕੋਰਸ ੧੨)
- ਐਲੋਪੈਥੀ ਗਾਈਡ ੭।।।)
- ਫਾਰਮਾ ਕੋਪੀਆ ੧।।)
- ਛਾਤੀ ਤੇ ਨਾੜੀ ਪ੍ਰੀਖਿਆ ੧।।)
- ਇੰਜੈਕਸ਼ਨ ਗਾਈਡ ੫)
- ਦਾਈ ਟਰੇਨਿੰਗ ੨।।)
- ਲੋਪੈਥੀ ਪੇਟੰਟ ਦਵਾਈਆਂ ੫)
- ਟੇਮਿਨ ਵਿਗਿਆਨ ੧।।)
- ਕ ਟਟੀ ਪਿਸ਼ਾਬ ਟੈਸਟ ੧)
- ਮੇਪੈਥੀ ਡਾਕਟਰ ੧੦)
- , ਬਾਲ ਚਕਿਤਸਾ ੨।।)
- , ਇਸਤਰੀ ਚਕਿਤਸਾ ੩)

## ਜੰਤ੍ਰਾਂ ਤੰਤ੍ਰਾਂ ਦੇ ਪੁਸਤਕ

- ਸ਼ਿਵ ਜੰਤਰ ਸ਼ਾਸਤਰ ੨)
- ਸ਼ਿਵ ਮੰਤਰ ਸ਼ਾਸ਼ਤਰ ੨)
- ਸ਼ਿਵ ਤੰਤਰ ਸ਼ਾਸਤਰ ੨)
- ਜਾਦੂ ਬੰਗਾਲਾ ਵਡਾ ੨)
- ਵਡਾ ਨਕਸ਼ ਸੁਲੇਮਾਨੀ ੨)
- ਸੰਨਿਆਸੀ ਬਾਵਾ ਕਾ ਗੁਟਕਾ ੫)
- ਅਸਲੀਲਿਖਤੀਇੰਦਰਜਾਲ ੨।।)
- ਈਰਾਨ ਮਿਸਰ ਦੇ ਜਾਦੂ ੨)
- ਤਾਸ਼ ਤੇ ਜਾਦੂ ਦੀਆਂ ਖੇਡਾਂ ।।।)
- ਯੋਗਾਭਯਾਸ ਸ਼ਾਸਤਰ ੨।।)
- ਮਹਾਂਕਾਲੀ ਜੰਤਰਮੰਤਰਤੰਤਰ ੨)
- ਦੁਰਗਾ ਸ਼ਕਤੀ ੨)
- ਇੰਦਰ ਜਾਲ ਚਾਰੇ ਭਾਗ ੨)
- ਮੈਸਮਰੇਜ਼ਮ ਟੀਚਰ ੨।।)
- ਸ਼ਨੀਚਰ ਸਤੋਤਰ ।)
- ਮੰਤਰ ਜੰਤਰ ਚਿੰਤਾਮਨੀ ੩)
- ਬਾਬਾ ਵਡਭਾਗ ਸਿੰਘ ਜੀ ਦੇ ਜੰਤਰ ਮੰਤਰ ੨।।)
- ਚੰਡੀ ਦੀ ਵਾਰ ਛਕੇਪਾ ੧੦ ।।)
- ਵਡਾ ਦੁਰਗਾ ਸਤੋਤਰ ਪਾ: ੧੦ ਸਟੀਕ ।।=)
- ਹਨੂੰਮਾਨ ਚਾਲੀਸਾ ≡)
- ਬਾਵਾ ਘਮੰਡ ਨਾਥ ਜੀ ਦੇ ਜੰਤਰ ਮੰਤਰ ੨)

**ਪਤਾ--ਭਾਈ ਬੂਟਾ ਸਿੰਘ ਪ੍ਰਤਾਪ ਸਿੰਘ**

ਪੁਸਤਕਾਂ ਵਾਲੇ, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

## ਜੋਤਸ਼ ਦੇ ਗ੍ਰੰਥ

ਭਰਗੂ ਸੰਘਤਾ ੩)
,, ,, ਬਾਰਾਂ ਭਾਗਾਂ ਵਿਚ ੨੦)
ਮਹਣਤ ਦਰਪਨ ੨)
ਜੋਤਸ਼ ਵਿਦਿਆ ਭੰਡਾਰ ੧।।)
ਹਥ ਰੇਖਾ ਗਿਆਨ ੨)
,, ਭਾਗ ਦੂਜਾ ੧।।)
ਫਾਰਚੂਨ ਟੈਲਰਅਰਥਾਤਕਿਸਮਤ ਦੀਆਂ ਰੇਖਾਂ ਦੇ ਫਲ ਨਕਸ਼ਿਆਂ ਸਹਿਤ ਵਡੀ ਪੁਸਤਕ ੩।।)
ਪੁਰਸ਼ ਰਾਸ਼ੀ ਮਾਲਾ ।।।)
ਇਸਤਰੀ ਰਾਸ਼ੀ ਮਾਲਾ ।।।)
ਇਸਤਰੀਸਮੁੰਦਰਕਸ਼ਾਸਤਰ ੧।।)
ਪ੍ਰਸ਼ਨ ਦਰਸ਼ਨ ।।।) ਉਰਦੂ ।।।)
ਜਨਮ ਪਤਰੀ ਪਰਬੋਧ ੨)
ਕੇਰਲ ਪ੍ਰਸ਼ਨ ੧।)
ਦੁਰਗਾ ਪਰੀਛਾ ।=)
ਮਖਜ਼ਨ ਰਮਲ ੨।)
ਪਾਸ਼ੇ ਰਮਲ ੩।।)
ਬਾਲ ਬੋਧ ਰਮਲ ।=)
ਨੌਂ ਗਹਿ ਸ਼ਾਂਤੀ ।।)
ਛੋਟਾ ਪਰੀਛਾ ≡)
ਅੰਗ ਫੁਰਨਾ ≡)
ਸੁਪਨ ਪਰਬੋਧ ੧) ਹੋੜਾ ਚਕ੍ਰ ।।)
ਭਡਲੀ ਸਟੀਕ ਚਾਰੇ ਭਾਗ ੩)
ਹਨੂੰਮਾਨ ਜੋਤਸ਼ ਪਰੀਛਾ ।।)
ਨੈਪਲੀਅਨ ਪਰੀਛਾ ।।।)
ਵਡਾ ਜੋਤਸ਼ ਪਰਬੋਧ ੨।।)
ਭਵਿਖਤ ਦਰਪਨ ੩।।)
ਸ਼ੀਘਰ ਪਰਬੋਧ ੧।।)
ਜੋਤਸ਼ ਚਮਨ ਪਰਕਾਸ਼ ੧।)
ਤਿਲ ਵਿਚਾਰ ੧।)
ਮੰਦਾ ਤੇਜੀ ਦੇ ਯੋਗ ੨।।)
ਪ੍ਰਸ਼ਨ ਚਿੰਤਾਮਨੀ ੨।)
ਬਿਕ੍ਰਮੀ ਲਗਨ ਸਾਰਨੀ ੨)
ਗਿਆਨ ਸ਼ਰੋਦਾ ਸਟੀਕ ੧)
ਨਵੇਂ ਸਾਲ ਦੀ ਤਿਥ ਪਤ੍ਰਕਾ ੧)
ਜਾਤਕ ਚਿੰਤਾਮਨੀ ੧।)

## ਹੁਨਰਆਰਟ ਦੇ ਪੁਸਤਕ

ਅਸਲੀ ਵਡਾ ਵਿਸ਼ਕ੍ਰਮਾ ਦਰਪਨ ਮਿਸਤ੍ਰੀ ਗਿਆਨਸਿੰਘ ਵਾਲਾ੯)
ਵਿਸ਼ਕ੍ਰਮਾ ਆਰਟ ਬੁਟ ੩)
ਨਕਾਸ਼ੀ ਆਰਟ ਸਿਖਿਆ ੪)
ਅਰਦਾਸ ਬਾਬਾ ਵਿਸ਼ਕ੍ਰਮਾ ।।)
ਪੰਜ ਸੌ ਵਪਾਰ ੨)
ਆਇਲ ਇੰਜਨ ਟੀਚਰ ੩)
ਰੂਪਦੀਪ ਪਿੰਗਲ ਸਟੀਕ ੧।।)
ਖਰਾਦ ਗਾਈਡ ੩।।)
ਅਲੈਕਟਰਿਕ ਗਾਈਡ ੬)
ਰੇਡੀਓ ਗਾਈਡ ੬)

**ਪਤਾ—ਭਾਈ ਬੂਟਾ ਸਿੰਘ ਪ੍ਰਤਾਪ ਸਿੰਘ**

ਪੁਸਤਕਾਂ ਵਾਲੇ, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

## ਸ੍ਰੀ ਸੂਰਜ ਪ੍ਰਕਾਸ਼

ਵਾਰਤਕ ਸਟੀਕ ਤਿੰਨਾਂ ਜਿਲਦਾਂ ਵਿਚ ਛਪ ਗਿਆ ਹੈ। ਭੇਟਾ ੨੦)

ਪਹਿਲੀ ਜਿਲਦ—ਸ੍ਰੀ ਨਿਰੰਕਾਰੀ ਚਮਤਕਾਰ—ਸ੍ਰੀ ਗੁਰੂ ਨਾਨਕ ਦੇਵ, ਸ੍ਰੀ ਗੁਰੂ ਅੰਗਦ ਦੇਵ ਜੀ ਤੇ ਗੁਰੂ ਅਮਰਦਾਸ ਜੀ ਦੀਆਂ ਕਥਾ ਹਨ ੬)

ਦੂਜੀ ਜਿਲਦ—ਸ੍ਰੀ ਜੋਤੀਚਮਤ-ਕਾਰ-ਸ੍ਰੀ ਗੁਰੂ ਤੇਗ ਬਹਾਦਰ ਜੀ ਤਕ ਛੀਆਂ ਸਤਿਗੁਰੂਆਂ ਦੀਆਂ ਕਥਾਂ ਹਨ। ਭੇਟਾ ੮)

ਤੀਜੀ ਜਿਲਦ—ਸ੍ਰੀ ਦਸਮੇਸ਼ ਚਮਤਕਾਰ—ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਵਡੀ ਜਨਮ ਸਾਖੀ ਹੈ ੯)

ਸਿਖ ਪੰਥ ਦੀ ੨੫੦ ਸਾਲਾਂ ਦੀ ਤਵਾਰੀਖ-ਇਹ ਸ਼ਰੋਮਣੀ ਤਵਾਰੀਖ ਸਤਾਂ ਕਿਤਾਬਾਂ ਵਿਚ ਛਪੀ ਹੈ ੧੫)

| | |
|---|---|
| ਖਾਲਸੇ ਦੇ ਬੋਲੇ | ॥) |
| ਸੰਤ ਬਾਣੀ | ੪) |
| ਸੌ ਸਾਖੀ | ੪) |
| ਸਾਰੁਕਤਾਵਲੀ ਸਟੀਕ | ੧॥) |
| ਵਿਚਾਰ ਮਾਲਾ ਸਟੀਕ | ੧।) |
| ਭਾਵਰਸਾਮ੍ਰਿਤ ਸਟੀਕ | ੧॥) |
| ਅਧਿਆਤਮ ਪ੍ਰਕਾਸ਼ ਸਟੀਕ | ੨) |
| ਜ਼ਿੰਦਗੀ ਦੇ ਸੁਨੈਹਰੀ ਅਸੂਲ | ੧) |

## ਸਨਾਤਨਧਰਮੀ ਪੁਸਤਕ

| | |
|---|---|
| ਭਗਵਤ ਗੀਤਾ | ੧॥) |
| ਭਗਵਤ ਗੀਤਾ ਸਟੀਕ | ੨॥) |
| ਸ੍ਰੀ ਮਦ ਭਾਗਵਤ | ੭) |
| ਭਗਤ ਮਾਲਾ | ੮) |
| ਬਾਲਮੀਕੀ ਰਮੈਣ | ੫) |
| ਤੁਲਸੀ ਰਮੈਣ | ੫) |
| ਕਥਾ ਸਤ ਨਰੈਣ | ।=) |
| ਕਥਾ ਨਾਸ ਕੇਤ | ॥) |
| ਗਰਭ ਗੀਤਾ | ≡) |
| ਗਰੜ ਪੁਰਾਣ | ੩) |
| ਸਾਰ ਗੀਤਾ | ॥) |
| ਇਕਾਦਸ਼ੀ ਮਹਾਤਮ | ੨॥) |
| ਮਹਾਂ ਭਾਰਤ ਵਡਾ | ੭) |
| ਕਾਰਤਕ ਮਹਾਤਮ | ੨॥) |
| ਜੋਗ ਵਸ਼ਿਸ਼ਟ | ੩) |
| ਕਥਾ ਗਣੇਸ਼ ਚੌਥ | ≡) |
| ਦੁਰਗਾ ਪਾਠ | ≡) |
| ਸ਼ਨੀਚਰ ਪਾਠ | ≡) |
| ਹਰੇ ਹਰੀ ਕੰਵਲ ਨੇਤਰ | =) |
| ਹਨੂੰਮਾਨ ਚਾਲੀਸਾ | =) |
| ਹਨੂੰਮਾਨ ਚਾਲੀਸਾ ਉਰਦੂ | =) |
| ਸ਼ਿਵ ਚਾਲੀਸਾ | =) |
| ਆਰਤੀਆਂ | ≡) |
| ਸ਼ਿਵ ਪੁਰਾਨ | ੧੫) |

**ਪਤਾ—ਭਾਈ ਬੂਟਾ ਸਿੰਘ ਪ੍ਰਤਾਪ ਸਿੰਘ**

**ਪੁਸਤਕਾਂ ਵਾਲੇ, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ**

## ਹਿਕਮਤ(ਵੈਦਕ)ਦੇ ਗ੍ਰੰਥ

## ਲੇਖਕ



ਕਰਮ ਸਿੰਘ "ਬਾਲਮ"

ਪਿਆਰ ਕੁਰਬਾਨੀਆਂ
ਨੂਰੀ 'ਬਾਲਮ'
ਪਾਹੁਲ ਪਿਆਸੇ
ਬਾਲਮ ਰੁਬਾਈਆਂ
ਬਾਲਮ ਦੇ ਗੀਤ
ਾਣੀਆਂ ਦੇ ਬਾਲਮ
ਰਬੀ ਬਾਲਮ

ਬਾਲਮ ਨਿਵਾਸ ਗੁਰੂ ਨਾਨਕ ਨਗਰ W. Z. 52
ਡਾਕਖਾਨਾ ਤਿਲ ਨਗਰ
ਨਵੀਂ ਦਿਲੀ 18